# ਸੋਧਵਾਦ ਤੇ ਮਾਰਕਸਵਾਦ:

# ਬੁਨਿਆਦੀ .ਫਰਕ

## ਅਸਲੀ ਤੇ ਨਕਲੀ ਕਮਿਊਨਿਜ਼ਮ ’ਚ ਫਰਕ ਕਰਨਾ ਸਿੱਖੋ!

ਇਤਿਹਾਸ ਵਿੱਚ ਕਿਸੇ ਵੀ ਨਵੇਂ ਢਾਂਚੇ ਦੇ ਜਨਮ ’ਚ ਤਾਕਤ ਦੀ ਭੂਮਿਕਾ ਬੱਚਾ ਪੈਦਾ ਕਰਾਉਣ ਵਾਲ਼ੀ ਦਾਈ ਦੇ ਬਰਾਬਰ ਹੁੰਦੀ ਹੈ। ਕੁਦਰਤ ਹੋਵੇ ਜਾਂ ਸਮਾਜ, ਮੌਜੂਦਾ ਸਥਿਤੀ ਨੂੰ ਬਦਲਣ ਲਈ ਤਾਕਤ ਲਾਉਣਾ ਜ਼ਰੂਰੀ ਹੁੰਦਾ ਹੈ।ਮੁੱਢਲੇ ਕਮਿਊਨਾਂ ਦੇ ਵੇਲੇ ਤੋਂ ਲੈਕੇ ਹੁਣ ਤੱਕ ਦਾ ਪੂਰਾ ਇਤਿਹਾਸ ਜਮਾਤੀ ਘੋਲ਼ਾਂ ਤੇ ਇਨਕਲਾਬਾਂ ਦਾ ਇਤਿਹਾਸ ਰਿਹਾ ਹੈ। ਜਮਾਤੀ ਘੋਲ਼ ਹੀ ਹੁਣ ਤੱਕ ਦੇ ਇਤਿਹਾਸ ਦੀ ਚਾਲਕ ਸ਼ਕਤੀ ਰਹੇ ਹਨ। ਜਮਾਤੀ ਸਾਂਝ-ਭਿਆਲੀ ਦੋ ਪਰਸਪਰ ਵਿਰੋਧੀ ਜਮਾਤਾਂ ਵਿਚਕਾਰ ਟੱਕਰ ’ਚ , ਕਿਸੇ ਹਾਰੀ ਹੋਈ ਜਮਾਤ ਦੀ ਅਤਿਅੰਤ ਤਤਕਾਲੀਨ ਮਜਬੂਰੀ ਹੋ ਸਕਦੀ ਹੈ ਜਾਂ ਹਾਰ ਦੇ ਦਿਨਾਂ ਦਾ ਇੱਕ ਕਾਲਪਨਿਕ ਸੱਚ ਹੋ ਸਕਦਾ ਹੈ, ਪਰ ਇਹ ਜਮਾਤਾਂ ਦਾ ਆਮ ਸੁਭਾਅ ਜਾਂ ਕਿਸੇ ਵੀ ਜਮਾਤੀ ਸਮਾਜ ਦਾ ਆਮ ਨਿਯਮ ਨਹੀਂ ਹੋ ਸਕਦਾ। ਕਿਸੇ ਵੀ ਜਮਾਤੀ ਸਮਾਜ ਦੇ ਬੁਨਿਆਦੀ ਨਿਯਮ ਇਸ ਗੱਲ ਦੀ ਇਜ਼ਾਜ਼ਤ ਨਹੀਂ ਦਿੰਦੇ।

ਅਰਥਚਾਰੇ ’ਤੇ ਹੱਕ ਰੱਖਣ ਵਾਲ਼ੀ ਜਮਾਤ ਦੀ ਕੇਂਦਰੀ ਤੇ ਸਰਵਉੱਚ ਸਿਆਸੀ ਜਥੇਬੰਦੀ ਰਾਜਸੱਤਾ ਹੁੰਦੀ ਹੈ, ਜਿਹਦਾ ਮਕਸਦ ਮੌਜੂਦਾ ਸਮਾਜਿਕ-ਆਰਥਿਕ ਢਾਂਚੇ ਨੂੰ ਬਣਾਈ ਰੱਖਣਾ ਤੇ ਦੂਜੀਆਂ ਜਮਾਤਾਂ ਦੇ ਵਿਰੋਧ ਨੂੰ ਕੁਚਲਣਾ ਹੁੰਦਾ ਹੈ। ਪੈਦਾਵਾਰ ਦੇ ਸਾਧਨਾਂ ’ਤੇ ਨਿੱਜੀ ਮਾਲਕੀ ’ਤੇ ਅਧਾਰਿਤ ਸਮਾਜ ਵਿੱਚ ਰਾਜਸੱਤ੍ਹਾ ਹਮੇਸ਼ਾ ਸੱਤਾਧਾਰੀ ਲੋਟੂ ਜਮਾਤ ਦੀ ਤਾਨਾਸ਼ਾਹੀ ਦਾ ਸੰਦ ਹੁੰਦੀ ਹੈ ਤੇ ਲੁਟੀਂਦੇ ਲੋਕਾਂ ’ਤੇ ਜ਼ਬਰ ਲਈ ਇੱਕ ਖਾਸ ਤਾਕਤ ਹੁੰਦੀ ਹੈ, ਭਾਂਵੇਂ ਸਰਕਾਰ ਦਾ ਰੂਪ ਕਿਹੋ ਜਿਹਾ ਵੀ ਹੋਵੇ।

ਜਮਹੂਰੀਅਤ(ਜਾਂ ਲੋਕਤੰਤਰ ਜਾਂ ਡੈਮੋਕ੍ਰੇਸੀ) ਕੋਈ ਜਮਾਤ ਰਹਿਤ ਜਾਂ ਸਮਾਨਤਾਪੂਰਨ ਕੋਈ ਢਾਂਚਾ ਨਹੀਂ ਹੁੰਦਾ, ਜਿਵੇਂ ਬੁਰਜੂਆ ਕਿਤਾਬਾਂ ਵਿੱਚ ਬੁਰਜੂਆ ਜਮਹੂਰੀਅਤ ਬਾਰੇ ਲਿਖਿਆ ਜਾਂਦਾ ਹੈ। ਬੁਰਜੂਆ ਜਮਹੂਰੀਅਤ ਆਪਣੇ ਤੱਤ ਰੂਪ ’ਚ ਆਮ ਲੋਕਾਂ ’ਤੇ ਬੁਰਜੂਆ ਜਮਾਤ ਦੀ ਤਾਨਾਸ਼ਾਹੀ ਹੁੰਦੀ ਹੈ। ਇਹ ਮਿਹਨਤਕਸ਼ਾਂ ਤੇ ਬੁੱਧੀਜੀਵੀਆਂ ਨੂੰ ਇੰਨੀ ਹੀ ਅਜ਼ਾਦੀ ਦਿੰਦਾ ਹੈ ਕਿ ਉਹ ਮੰਡੀ ਵਿੱਚ ਆਪਣੀ ਸਰੀਰਿਕ

- ਸੋਧਵਾਦ ਬੁਰਜੂਆ ਸੁਧਾਰਵਾਦ ਦਾ ਹੀ ਨਵਾਂ ਰੂਪ ਹੈ ਅਤੇ ਇਨਕਲਾਬੀ ਮਜ਼ਦੂਰ ਲਹਿਰ 'ਚ ਘੁਸਪੈਠੀਏ ਦੀ ਭੂਮਿਕਾ ਨਿਭਾਉਣ ਵਾਲ਼ੀ ਮੌਕਾਪ੍ਰਸਤ ਵਿਚਾਰਧਾਰਾ ਹੈ।
- ਸੋਧਵਾਦੀ ਦਵੰਦਵਾਦ ਅਤੇ ਇਤਿਹਾਸਕ ਪਦਾਰਥਵਾਦ ਵਿੱਚ ਭੰਨ-ਤੋੜ ਕਰਦਾ ਹੈ ਅਤੇ ਉਹਨੂੰ ਨਵ-ਕਾਂਟਵਾਦ ਨਾਲ਼ ਮਿਲਾ ਦਿੰਦਾ ਹੈ।
- ਸੋਧਵਾਦ ਦਾ ਮਤਲਬ ਹੈ ਮਾਰਕਸਵਾਦੀ ਖੋਲ 'ਚ ਸਰਮਾਏਦਾਰਾ ਸਿਆਸਤ।
- ਜਮਾਤੀ ਘੋਲ ਅਤੇ ਇਨਕਲਾਬ ਦੀ ਜੁਗਾਲ਼ੀ ਕਰਦੇ ਹੋਏ ਵੀ ਸੋਧਵਾਦ ਵੱਖ-ਵੱਖ ਢੰਗਾਂ ਨਾਲ਼ (ਕਦੇ ਖੁੱਲਮ-ਖੁੱਲ੍ਹਾ ਤੇ ਕਦੇ ਘੁਮਾ-ਫਿਰਾਕੇ, ਕਪਟਪੂਰਨ) ਜਮਾਤੀ ਸਾਂਝ-ਭਿਆਲੀ ਅਤੇ ਸ਼ਾਂਤੀਪੂਰਨ ਤਬਦੀਲੀ ਦੇ ਸਿਧਾਂਤ 'ਤੇ ਅਮਲ ਕਰਦਾ ਹੈ।
- ਸੋਧਵਾਦ ਮਜ਼ਦੂਰ ਜਮਾਤ ਦੀ ਚੇਤਨਾ ਸਿਰਫ਼ ਆਰਥਕ ਘੋਲਾਂ ਤੇ ਟ੍ਰੇਡ ਯੂਨੀਅਨ ਦੇ ਘੇਰੇ ਅੰਦਰ ਹੀ ਕੈਦ ਰੱਖਦਾ ਹੈ ਅਤੇ ਉਹਨੂੰ ਸਰਮਾਏਦਾਰੀ ਦੇ ਖਾਤਮੇ ਦੇ ਇਤਿਹਾਸਕ ਮਿਸ਼ਨ ਦੀ ਦਿਸ਼ਾ ਵੱਲ ਲਿਜਾਣ ਦੀ ਬਜਾਏ ਉਸ ਤੋਂ ਦੂਰ ਹਟਾਉਂਦਾ ਹੈ।
- ਸੋਧਵਾਦ ਸਰਮਾਏਦਾਰ ਢਾਂਚੇ ਦੀ ਦੂਜੀ ਸੁਰੱਖਿਆ ਪੰਕਤੀ ਦੇ ਰੂਪ ਵਿੱਚ ਕੰਮ ਕਰਦਾ ਹੈ। ਇਹ ਲੋਕ-ਰੋਹ ਦੇ ਦਬਾਅ ਨੂੰ ਰਸਮੀ ਲਹਿਰਾਂ ਜ਼ਰੀਏ ਘੱਟ ਕਰਨ ਵਾਲ਼ੇ ਸੇਫਟੀਵਾਲਵ ਦੇ ਰੂਪ ਵਿੱਚ ਕੰਮ ਕਰਦਾ ਹੈ।
- ਸੋਧਵਾਦੀ ਪਾਰਟੀਆਂ ਦਾ ਮੂਲ ਮਕਸਦ ਇਨਕਲਾਬ ਨਹੀਂ ਹੁੰਦਾ ਕਿਉਂਕਿ 'ਇਨਕਲਾਬ-ਇਨਕਲਾਬ' ਦੀ ਤੋਤਾਰੱਟ ਕਰਦੇ ਹੋਏ ਇਹਨਾਂ ਨੇ ਸਿਰਫ਼ ਸੰਸਦੀ ਸੂਰਵਾੜੇ 'ਚ ਲੇਟੇ ਲਾਉਣੇ ਹੁੰਦੇ ਹਨ ਤੇ ਟ੍ਰੇਡ ਯੂਨੀਅਨਾਂ 'ਚ ਮਜ਼ਦੂਰਾਂ 'ਤੇ ਹੀ ਹਕੂਮਤ ਕਰਨੀ ਹੁੰਦੀ ਹੈ, ਕਿਉਂਕਿ ਸਰਮਾਏਦਾਰੀ ਸੰਵਿਧਾਨ ਅਤੇ ਕਨੂੰਨ ਪ੍ਰਤੀ ਇਹਨਾਂ ਦੀ ਸ਼ਰਧਾ ਅਟੁੱਟ ਹੁੰਦੀ ਹੈ, ਇਸ ਕਰਕੇ ਇਹਨਾਂ ਦਾ ਖਾਸਾ ਇਨਕਲਾਬੀ ਨਹੀਂ ਹੁੰਦਾ। ਇਹ ਚੱਵਾਨੀ ਵੱਟੇ ਮੈਂਬਰੀ ਵਾਲੀ ਢਿੱਲੀ-ਢਾਲੀ ਮੰਡਲੀ ਵਰਗਾ ਹੁੰਦਾ ਹੈ, ਇਹਨਾਂ ਦਾ ਕੋਈ ਗੁਪਤ ਢਾਂਚਾ ਨਹੀਂ ਹੁੰਦਾ, ਇਹ ਪੂਰੀ ਤਰ੍ਹਾਂ ਬੁਰਜੂਆ ਹਕੂਮਤ ਦੇ ਰਹਿਮੋ-ਕਰਮ 'ਤੇ ਜਿਊਣ ਵਾਲੇ ਟੁਕੜਖੋਰ ਹੁੰਦੇ ਹਨ।

ਕਿਰਤ ਸ਼ਕਤੀ ਅਤੇ ਮਾਨਸਿਕ ਕਿਰਤ ਸ਼ਕਤੀ ਵੇਚਕੇ ਜਿਉਂਦੇ ਰਹਿ ਸਕਣ। ਇਸ ਤੋਂ ਬਿਨਾਂ ਸਰਮਾਏਦਾਰੀ ਸਮਾਜ ਵਿੱਚ ਲੋਕਾਂ ਨੂੰ ਜਿਹੜੀ ਵੀ ਅਜ਼ਾਦੀ ਤੇ ਹੱਕ ਮਿਲ਼ੇ ਹੋਏ ਹਨ, ਉਹ ਲੋਕਾਂ ਨੇ ਲੰਬੇ ਘੋਲ਼ਾਂ ਤੇ ਕੁਰਬਾਨੀਆਂ ਰਾਹੀਂ ਹਾਸਲ ਕੀਤੇ ਹਨ। ਬਾਕੀ ਜੋ ਵੀ ਹੈ, ਅਜ਼ਾਦੀ ਦੇ ਨਾਮ 'ਤੇ ਧੋਖਾ ਹੈ। ਬੁੱਧੀਜੀਵੀਆਂ ਦੇ ਉਸ ਉੱਤਲੇ ਤਬਕੇ ਨੂੰ ਵੱਧ ਸੁੱਖ-ਸੁਵਿਧਾ ਤੇ ਅਜ਼ਾਦੀ ਮਿਲ਼ਦੀ ਹੈ, ਜਿਹੜੇ ਰਾਜਕਾਜ ਤੇ ਪੈਦਾਵਾਰ ਦੇ ਢਾਂਚੇ ਦੇ ਪ੍ਰਬੰਧਨ(ਮੈਨੇਜਿੰਗ) ਦੀ ਜਿੰਮੇਵਾਰੀ ਚੁੱਕਕੇ ਸਰਮਾਏਦਾਰ ਜਮਾਤ ਦੀ ਸੇਵਾ ਕਰਦੇ ਹਨ। ਇਸ ਉੱਤਲੇ ਤਬਕੇ ਦੇ ਪੜ੍ਹੇ-ਲਿਖੇ ਲੋਕ ਅਸਲ 'ਚ ਹਾਕਮ ਜਮਾਤ ਦੇ ਹੀ ਅੰਗ ਬਣ ਜਾਂਦੇ ਹਨ। ਭਾਰਤ ਹੋਵੇ ਜਾਂ ਅਮਰੀਕਾ, ਕਿਸੇ ਵੀ ਸਰਮਾਏਦਾਰਾ ਜਮਹੂਰੀਅਤ 'ਚ, ਫ਼ੌਜ-ਪੁਲਸ ਅਤੇ ਜ਼ੋਰ-ਜ਼ਬਰਦਸਤੀ ਦੇ ਹੋਰ ਸਾਧਨ ਰਾਜਸੱਤ੍ਹਾ ਦੇ ਮੁੱਖ ਸਾਧਨ ਹੁੰਦੇ ਹਨ। ਬੁਰਜੂਆ ਚਿੰਤਕ-ਵਿਚਾਰਕ ਢਾਂਚੇ ਨੂੰ ਚਲਾਉਣ ਲਈ ਨਿਯਮ ਕਨੂੰਨ ਬਣਾਉਂਦੇ ਹਨ ਤੇ ਨੌਕਰਸ਼ਾਹੀ ਇਹਨੂੰ ਅਮਲ 'ਚ ਲਿਆਉਂਦੀ ਹੈ। ਸਰਕਾਰਾਂ ਦੀ ਭੂਮਿਕਾ ਸਿਰਫ਼ ਮੈਨੇਜਿੰਗ ਕਮੇਟੀ ਦੀ ਹੁੰਦੀ ਹੈ। ਸੰਸਦ ਸਿਰਫ਼ ਬਹਿਸਬਾਜੀ ਦਾ ਅੱਡਾ ਹੁੰਦੀ ਹੈ, ਸਿਰਫ਼ ਵਖਾਉਣ ਵਾਲ਼ੇ ਦੰਦ ਹੁੰਦੇ ਹਨ। ਅਸਲ ਫ਼ੈਸਲ ਤਾਂ ਸਰਮਾਏਦਾਰਾਂ ਦੇ ਡਰਾਇੰਗ-ਰੂਮਾਂ 'ਚ ਹੁੰਦੇ ਹਨ। ਸਰਕਾਰਾਂ ਤੇ ਨੌਕਰਸ਼ਾਹੀ ਇਹਨੂੰ ਅਮਲੀ ਜਾਮਾ ਪਵਾਉਂਦੇ ਹਨ। ਸਰਮਾਏ ਤੇ ਸਿਆਸੀ ਤਾਕਤ ਦੇ ਸਿਰ 'ਤੇ ਸੰਪੰਨ ਹੋਣ ਵਾਲ਼ੀਆਂ ਸਰਮਾਏਦਾਰਾ ਸੰਸਦੀ ਚੋਣਾਂ ਸਿਰਫ਼ ਇਹ ਤੈਅ ਕਰਦੀਆਂ ਹਨ ਕਿ ਬੁਰਜੂਆ ਜਮਾਤ ਦੀ ਕਿਹੜੀ ਪਾਰਟੀ ਹੁਣ ਬੁਰਜੂਆ ਜਮਾਤ ਦੀ ਮੈਨੇਜਿੰਗ ਕਮੇਟੀ ਦੇ ਰੂਪ ਵਿੱਚ ਕੰਮ ਕਰੇਗੀ।

ਰਾਜ ਦੇ ਪ੍ਰਸੰਗ 'ਚ ਮਜ਼ਦੂਰ ਜਮਾਤ ਦਾ ਮੁੱਖ ਕਾਰਜਭਾਰ ਬੁਰਜੂਆ ਸਿਆਸੀ ਕੰਮ-ਸੰਦ—ਯਾਨੀ ਰਾਜਸੱਤ੍ਹਾ ਨੂੰ ਚਕਨਾਚੂਰ ਕਰਕੇ ਸਮਾਜਵਾਦੀ ਜਮਹੂਰੀਅਤ ਦੇ ਰੂਪ ਵਿੱਚ ਇੱਕ ਨਵਾਂ ਸਿਆਸੀ ਕੰਮ-ਸੰਦ ਸਥਾਪਿਤ ਕਰਨਾ ਹੁੰਦਾ ਹੈ, ਜੋ ਪੈਦਾਵਾਰ ਦੇ ਸਾਧਨਾਂ 'ਤੇ ਸਾਂਝੀ ਮਾਲਕੀ ਕਾਇਮ ਕਰਦਾ ਹੈ ਤੇ ਜਮਾਤੀ ਲੁੱਟ ਦੇ ਖਾਤਮੇ ਦੀ ਦਿਸ਼ਾ ਵੱਲ ਅੱਗੇ ਕਦਮ ਵਧਾਉਂਦਾ ਹੈ। ਸਮਾਜਵਾਦੀ ਜਮਹੂਰੀਅਤ ਵੀ ਜਮਾਤ ਰਹਿਤ ਨਹੀਂ ਹੁੰਦੀ। ਇਹ ਪ੍ਰੋਲੇਤਾਰੀ ਜਮਾਤ ਦੀ ਤਾਨਾਸ਼ਾਹੀ ਹੁੰਦੀ ਹੈ। ਇਹ ਵੀ ਬਲ-ਪ੍ਰਯੋਗ ਦਾ ਹੀ ਇੱਕ ਸੰਦ ਹੁੰਦੀ ਹੈ ਪਰ ਇਹ ਲੁਟੇਰੀਆਂ ਜਮਾਤਾਂ ਦੀਆਂ ਪਹਿਲੀਆਂ ਰਾਜਸੱਤ੍ਹਾਵਾਂ ਤੋਂ ਇਹਨਾਂ ਅਰਥਾਂ ਵਿੱਚ ਵਖਰਾ ਹੁੰਦਾ ਹੈ ਕਿ ਇਹ ਸਾਰੇ ਮਿਹਨਤਕਸ਼ਾਂ ਅਤੇ ਬਹੁਗਿਣਤੀ ਆਮ ਲੋਕਾਂ ਦੇ ਹਿਤਾਂ ਲਈ ਕੰਮ ਕਰਦਾ ਹੈ ਅਤੇ ਘੱਟ ਗਿਣਤੀ ਲੁਟੇਰੀਆਂ ਜਮਾਤਾਂ ਵਿਰੁੱਧ ਤਾਕਤ ਦਾ ਪ੍ਰਯੋਗ ਕਰਦਾ ਹੈ। ਸਮਾਜਵਾਦੀ ਸੰਗਰਾਂਦੀ ਦੌਰ ਦੀ ਲੰਬੇ ਕਾਲ ਵਿੱਚ ਜਦੋਂ ਜਮਾਤਾਂ ਅਤੇ ਜਮਾਤੀ ਲੁੱਟ ਦੇ ਸਾਰੇ ਰੂਪ ਖਤਮ ਹੋ ਹੋਣਗੇ ਤਾਂ ਪ੍ਰੋਲੇਤਾਰੀ ਰਾਜਸੱਤ੍ਹਾ ਵੀ ਖ਼ਤਮ ਹੁੰਦੀ ਚਲੀ ਜਾਵੇਗੀ।

ਮੋਟੇ ਤੌਰ 'ਤੇ ਅਤੇ ਸੰਖੇਪ ਰੂਪ ਵਿੱਚ ਰਾਜ ਅਤੇ ਇਨਕਲਾਬ ਬਾਰੇ ਮਾਰਕਸਵਾਦ-

ਲੈਨਿਨਵਾਦ ਦੇ ਇਹੀ ਬੁਨਿਆਦੀ ਸਿਧਾਂਤ ਹਨ। ਜਿਹਦੇ ਵਿੱਚ ਨਕਲੀ ਕਮਿਊਨਿਸਟ ਤਰਾਂ ਤਰਾਂ ਨਾਲ਼ ਭੰਨ-ਤੋੜ ਕਰਦੇ ਹਨ ਇਸੇ ਲਈ ਉਹਨਾਂ ਨੂੰ ਸੋਧਵਾਦੀ ਕਿਹਾ ਜਾਂਦਾ ਹੈ। ਲੈਨਿਨ ਅਨੁਸਾਰ ਸੋਧਵਾਦ ਦਾ ਮਤਲਬ ਹੁੰਦਾ ਹੈ, ਮਾਰਕਸਵਾਦੀ ਖੋਲ ਵਿੱਚ ਸਰਮਾਏਦਾਰੀ ਤੱਤ। ਸੋਧਵਾਦੀ ਕਿਸੇ ਨਾ ਕਿਸੇ ਰੂਪ ਵਿੱਚ, ਕਦੇ ਖੁਲ੍ਹੇ ਤੌਰ 'ਤੇ ਅਤੇ ਕਦੇ ਧੋਖੇ ਦੇ ਸ਼ਬਦਜਾਲ ਰਚਦੇ ਹੋਏ ਜਮਾਤੀ ਘੋਲ਼ ਦੇ ਬੁਨਿਆਦੀ ਇਤਿਹਾਸਕ ਨਿਯਮ ਨੂੰ ਖਾਰਜ ਕਰਦੇ ਹੋਏ ਜਮਾਤੀ ਸਾਂਝ ਭਿਆਲ਼ੀ ਦੀ ਵਕਾਲਤ ਕਰਦੇ ਹਨ, ਬਲ-ਪ੍ਰਯੋਗ ਅਤੇ ਰਾਜਸੱਤ੍ਹਾ ਦੀ ਤਬਾਹੀ ਦੀ ਇਤਿਹਾਸਕ ਸਿੱਖਿਆ ਨੂੰ ਨਕਾਰ ਦਿੰਦੇ ਹਨ ਅਤੇ ਇਨਕਲਾਬ ਦੀ ਬਜਾਏ ਸ਼ਾਂਤੀਪੂਰਣ ਤਬਦੀਲੀ ਦੀ ਵਕਾਲਤ ਕਰਦੇ ਹਨ ਜਾਂ ਫਿਰ ਇਨਕਲਾਬ ਸ਼ਬਦ ਨੂੰ ਸ਼ਾਂਤੀਪੂਰਣ ਤਬਦੀਲੀ ਦਾ ਸਮਾਨਅਰਥੀ ਬਣਾ ਦਿੰਦੇ ਹਨ। ਸੋਧਵਾਦੀ ਇਸ ਸੱਚਾਈ ਨੂੰ ਨਕਾਰ ਦਿੰਦੇ ਹਨ ਕਿ ਇਤਿਹਾਸ ਵਿੱਚ ਕਦੇ ਵੀ ਲੁਟੇਰੀਆਂ ਹਾਕਮ ਜਮਾਤਾਂ ਨੇ ਆਪਣੀ ਮਰਜ਼ੀ ਨਾਲ਼ ਸੱਤ੍ਹਾ ਤਿਆਗਕੇ ਆਪਣੀ ਕਬਰ ਨਹੀਂ ਪੁੱਟੀ ਅਤੇ ਕਦੇ ਵੀ ਉਹਨਾਂ ਦੇ ਮਨ ਵਿੱਚ ਤਬਦੀਲੀ ਨਹੀਂ ਹੋਈ।

ਆਮ ਤੌਰ 'ਤੇ ਸੋਧਵਾਦੀਆਂ ਦਾ ਤਰਕ ਇਹ ਹੁੰਦਾ ਹੈ ਕਿ ਬੁਰਜੂਆ ਜਮਹੂਰੀਅਤ ਅਤੇ ਸਭ ਨੂੰ ਵੋਟ ਦੇ ਅਧਿਕਾਰ ਨੂੰ ਜਮਾਤੀ ਘੋਲ਼ ਅਤੇ ਬਲਪੂਰਵਕ ਸੱਤ੍ਹਾ-ਤਬਦੀਲੀ ਦੇ ਮਾਰਕਸਵਾਦੀ ਸਿਧਾਂਤ ਨੂੰ ਪੁਰਾਣਾ ਅਤੇ ਅਪ੍ਰਸੰਗਿਕ ਬਣਾ ਦਿੱਤਾ ਹੈ, ਸਰਮਾਏਦਾਰੀ ਵਿਕਾਸ ਦੀਆਂ ਨਵੀਆਂ ਪ੍ਰਵਿਰਤੀਆਂ ਨੇ ਸਰਮਾਏਦਾਰਾ ਸਮਾਜ ਦੀਆਂ ਵਿਰੋਧਤਾਈਆਂ ਦੀ ਤੀਖਣਤਾ ਨੂੰ ਘੱਟ ਕਰ ਦਿੱਤਾ ਹੈ ਅਤੇ ਹੁਣ ਸਰਮਾਏਦਾਰਾ ਜਮਹੂਰੀਅਤ ਦੇ ਮੰਚ-ਮਾਧਿਅਮਾਂ ਦੀ ਵਰਤੋਂ ਕਰਦੇ ਹੋਏ, ਯਾਨੀ ਸੰਸਦੀ ਚੋਣਾਂ ਵਿੱਚ ਬਹੁਮਤ ਹਾਸਲ ਕਰਕੇ ਵੀ ਸਮਾਜਵਾਦ ਲਿਆਂਦਾ ਜਾ ਸਕਦਾ ਹੈ। ਅਜਿਹੇ ਸੱਜੇਪੱਖੀ ਮੌਕਾਪ੍ਰਸਤ ਮਾਰਕਸ ਅਤੇ ਏਂਗਲਜ਼ ਦੇ ਜੀਵਨਕਾਲ ਵਿੱਚ ਵੀ ਮੌਜੂਦ ਸਨ, ਪਰ ਇਸ ਪ੍ਰਵਿਰਤੀ ਨੂੰ ਅੱਗੇ ਚੱਲ ਕੇ ਜ਼ਿਆਦਾ ਵਿਵਸਥਤ ਢੰਗ ਨਾਲ਼ ਬਰਨਸਟੀਨ ਨੇ ਅਤੇ ਫਿਰ ਕੌਟਸਕੀ ਨੇ ਪੇਸ਼ ਕੀਤਾ। ਲੈਨਿਨ ਦੇ ਵੇਲ਼ੇ ਵਿੱਚ ਇਹਨਾਂ ਨੂੰ ਸੋਧਵਾਦੀ ਕਿਹਾ ਗਿਆ। ਲੈਨਿਨ ਨੇ ਰੂਸ ਅਤੇ ਪੂਰੇ ਯੂਰਪ ਦੇ ਸੋਧਵਾਦੀਆਂ ਖਿਲਾਫ਼ ਅਣਥੱਕ, ਸਮੌਝਤਾਹੀਣ ਘੋਲ਼ ਚਲਾਇਆ ਅਤੇ ਪ੍ਰੋਲੇਤਾਰੀ ਇਨਕਲਾਬ ਪ੍ਰਤੀ ਉਹਨਾਂ ਦੀ ਗੱਦਾਰੀ ਨੂੰ ਬੇਨਕਾਬ ਕੀਤਾ।

ਸਾਰੇ ਤਰਾਂ ਦੇ ਸੋਧਵਾਦੀ ਇਨਕਲਾਬੀ ਮਜ਼ਦੂਰ ਲਹਿਰ ਦੇ ਵਿਭੀਸ਼ਣ, ਜੈਚੰਦ ਅਤੇ ਮੀਰਜ਼ਾਫ਼ਰ ਹੁੰਦੇ ਹਨ। ਉਹ ਮਜ਼ਦੂਰ ਲਹਿਰ ਵਿੱਚ ਬੁਰਜੂਆ ਜਮਾਤ ਦੇ ਏਜੰਟ ਦਾ ਕੰਮ ਕਰਦੇ ਹਨ। ਉਹ ਸਰਮਾਏਦਾਰਾ ਢਾਂਚੇ ਦੀ ਦੂਜੀ ਸੁਰੱਖਿਆ ਪੰਕਤੀ ਦਾ ਕੰਮ ਕਰਦੇ ਹਨ। ਉਹ ਮਜ਼ਦੂਰ ਜਮਾਤ ਦੇ ਸਾਹਮਣੇ ਖੜ੍ਹੇ ਖੁੱਲ੍ਹੇ ਦੁਸ਼ਮਣ ਤੋਂ ਵੀ ਵੱਧ ਖ਼ਤਰਨਾਕ ਹੁੰਦੇ ਹਨ। ਸੋਧਵਾਦੀ ਸਰਮਾਏਦਾਰੀ ਸੰਸਦੀ ਸਿਆਸਤ ਨੂੰ ਹੀ ਢਾਂਚਾ ਤਬਦੀਲੀ ਦਾ ਮਾਧਿਅਮ ਤਾਂ ਮੰਨਦੇ ਹੀ ਹਨ, ਨਾਲ਼ ਹੀ ਮਜ਼ਦੂਰ ਜਮਾਤ ਨੂੰ ਰਾਜਸੱਤ੍ਹਾ ਦੀ ਤਬਾਹੀ ਦੇ ਟੀਚੇ ਤੋਂ ਦੂਰ

ਰੱਖਣ ਦੇ ਮਕਸਦ ਨਾਲ਼, ਉਹ ਉਹਨਾਂ ਵਿੱਚ ਨਾ ਤਾਂ ਇਨਕਲਾਬੀ ਸਿਆਸੀ ਪ੍ਰਚਾਰ ਕਰਦੇ ਹਨ, ਨਾ ਹੀ ਉਹਨਾਂ ਦੇ ਸਿਆਸੀ ਘੋਲ਼ਾਂ ਨੂੰ ਅੱਗੇ ਵਿਕਸਤ ਕਰਦੇ ਹਨ। ਸਿਆਸਤ ਦੇ ਨਾਮ ’ਤੇ ਬਸ ਉਹ ਚੋਣ ਸਿਆਸਤ ਕਰਦੇ ਹਨ ਅਤੇ ਕਿਰਤੀ ਲੋਕਾਂ ਦੀ ਵਰਤੋਂ ਸਿਰਫ਼ ਵੋਟ ਬੈਂਕ ਦੇ ਰੂਪ ਵਿੱਚ ਕਰਦੇ ਹਨ। ਇਹ ਪਾਰਟੀਆਂ ਅਤੇ ਇਹਨਾਂ ਦੀਆਂ ਟਰੇਡਯੂਨੀਅਨਾਂ ਮਜ਼ਦੂਰਾਂ ਨੂੰ ਤਨਖ਼ਾਹ-ਭੱਤੇ ਆਦਿ ਦੀਆਂ ਮੰਗਾਂ ਨੂੰ ਲੈਕੇ ਚੱਲਣ ਵਾਲ਼ੇ ਆਰਥਿਕ ਘੋਲ਼ਾਂ ਵਿੱਚ ਹੀ ਉਲ਼ਝਾਈ ਰੱਖਦੀਆਂ ਹਨ ਅਤੇ ਉਹਨਾਂ ਦੀ ਚੇਤਨਾ ਨੂੰ ਸਰਮਾਏਦਾਰਾ ਢਾਂਚੇ ਦੀ ਚਾਰ ਦਿਵਾਰੀ ਅੰਦਰ ਬੰਨੀਂ ਰੱਖਦੀਆਂ ਹਨ।ਅਕਸਰ ਸਿੱਧੇ-ਸਿੱਧੇ ਜਾਂ ਘੁਮਾ ਫਿਰਾਕੇ ਇਹ ਤਰਕ ਦਿੰਦੀਆਂ ਹਨ ਕਿ ਆਰਥਿਕ ਘੋਲ਼ ਹੀ ਅੱਗੇ ਵਧਕੇ ਸਿਆਸੀ ਘੋਲ਼ ਵਿੱਚ ਬਦਲ ਜਾਂਦਾ ਹੈ। ਇਹਦੇ ਉਲਟ ਸੱਚਾ ਲੈਨਿਨਵਾਦ ਦੱਸਦਾ ਹੈ ਕਿ ਆਰਥਿਕ ਘੋਲ਼ ਇਸ ਢਾਂਚੇ ਦੇ ਅੰਦਰ ਮਜ਼ਦੂਰ ਜਮਾਤ ਨੂੰ ਜੱਥੇਬੰਦ ਹੋਕੇ ਆਪਣੀਆਂ ਮੰਗਾਂ ਲਈ ਲੜਨਾ ਸਿਖਾਉਂਦਾ ਹੈ, ਪਰ ਇਹ ਆਪਣੇ ਆਪ ਵਿਕਸਤ ਹੋ ਕੇ ਸਿਆਸੀ ਘੋਲ਼ ਨਹੀਂ ਬਣ ਜਾਂਦਾ। ਮਜ਼ਦੂਰ ਜਮਾਤ ਵਿੱਚ ਸਿਆਸੀ ਪ੍ਰਚਾਰ ਅਤੇ ਸਿਆਸੀ ਘੋਲ਼ਾਂ ਵਿੱਚ ਉਹਨੂੰ ਲਿਆਉਣ ਦਾ ਕੰਮ ਆਰਥਿਕ ਘੋਲ਼ਾਂ ਦੇ ਨਾਲ਼ ਨਾਲ਼ ਸ਼ੁਰੂ ਤੋਂ ਹੀ ਕਰਨਾ ਹੁੰਦਾ ਹੈ। ਇਸ ਤਰਾਂ ਆਪਣੇ ਸਿਆਸੀ ਹੱਕਾਂ ਵਾਸਤੇ ਲੜਦੇ ਹੋਏ ਮਜ਼ਦੂਰ ਜਮਾਤ ਰਾਜਸੱਤ੍ਹਾ ਨੂੰ ਚਕਨਾਚੂਰ ਕਰਨ ਦੇ ਆਪਣੇ ਇਤਿਹਾਸਕ ਮਿਸ਼ਨ ਨੂੰ ਸਮਝਦੀ ਹੈ ਅਤੇ ਇਸ ਦਿਸ਼ਾ ਵੱਲ ਅੱਗੇ ਵੱਧਦੀ ਹੈ। ਮਜ਼ਦੂਰ ਜਮਾਤ ਦੀ ਇਨਕਲਾਬੀ ਪਾਰਟੀ ਪ੍ਰੋਲੇਤਾਰੀ ਜਮਾਤ ਦੇ ਹਿਰਾਵਲ ਦਸਤੇ ਦੇ ਰੂਪ ਵਿੱਚ ਇਸ ਕੰਮ ਵਿੱਚ ਆਗੂ ਭੂਮਿਕਾ ਨਿਭਾਉਂਦੀ ਹੈ। ਸੋਧਵਾਦੀ ਪਾਰਟੀਆਂ ਲੋਕ ਘੋਲਾਂ ਨੂੰ ਸਿਰਫ਼ ਆਰਥਿਕ ਘੋਲ਼ਾਂ ਤੱਕ ਸੀਮਤ ਕਰ ਦਿੰਦੀਆਂ ਹੈ ਅਤੇ ਸਿਆਸਤ ਦੇ ਨਾਮ ’ਤੇ ਸਿਰਫ਼ ਵੋਟ ਬੈਂਕ ਦੀ ਸਿਆਸਤ ਕਰਦੀਆਂ ਹੈ।

ਇਨਕਲਾਬ ਲਈ ਫੌਲਾਦੀ ਸਾਂਚੇ ਵਿੱਚ ਢਲ਼ੀ ਪਾਰਟੀ ਦੀ ਲੋੜ ਅਤੇ ਉਸਦੀ ਕਾਰਜ-ਪ੍ਰਣਾਲੀ ਆਦਿ ਬਾਰੇ ਲੈਨਿਨ ਨੇ ਮਾਰਕਸਵਾਦੀ ਸਿਧਾਂਤ ਨੂੰ ਸੁਸੰਗਤ ਅਤੇ ਭਰਪੂਰ ਰੂਪ ਵਿੱਚ ਵਿਕਸਤ ਕੀਤਾ ਹੈ। ਇਹਨਾਂ ਨੂੰ ਜੱਥੇਬੰਦੀ ਦੇ ਲੈਨਿਨਵਾਦੀ ਅਸੂਲਾਂ ਦੇ ਰੂਪ ਵਿੱਚ ਜਾਂ ਬਾਲਸ਼ਵਿਕ ਜੱਥੇਬੰਦਕ ਅਸੂਲਾਂ ਦੇ ਰੂਪ ਵਿੱਚ ਜਾਣਿਆ ਜਾਂਦਾ ਹੈ। ਲੈਨਿਨ ਦਾ ਵਿਚਾਰ ਸੀ ਕਿ ਲੁਟੇਰੀਆਂ ਜਮਾਤਾਂ ਦੀ ਚੰਗੀ ਤਰ੍ਹਾਂ ਜੱਥੇਬੰਦ ਰਾਜਸੱਤ੍ਹਾ ਨਾਲ਼ ਟਕਰਾਉਣ ਲਈ ਪ੍ਰੋਲੇਤਾਰੀ ਜਮਾਤ ਦੀ ਉਨੀ ਹੀ ਚੰਗੀ ਤਰ੍ਹਾਂ ਜੱਥੇਬੰਦ ਇਨਕਲਾਬੀ ਤਾਕਤ ਦੀ ਲੋੜ ਹੁੰਦੀ ਹੈ। ਇਸ ਲਈ ਇੱਕ ਇਨਕਲਾਬੀ ਪਾਰਟੀ ਸ਼ੁਰੂ ਤੋਂ ਹੀ ਇਸ ਗੱਲ ਦੀ ਪੂਰੀ ਤਿਆਰੀ ਰੱਖਦੀ ਹੈ ਕਿ ਲੋੜ ਪੈਣ ’ਤੇ ਉਹ ਦੁਸ਼ਮਣ ਦੇ ਹਰ ਹਮਲੇ ਦਾ ਸਾਹਮਣਾ ਕਰਕੇ ਖ਼ੁਦ ਨੂੰ ਖਿੰਡਣ ਤੋਂ ਬਚਾਅ ਸਕੇ, ਨਹੀਂ ਤਾਂ ਲੋਕ ਅਗਵਾਈ-ਰਹਿਤ ਹੋ ਜਾਣਗੇ। ਜ਼ਾਹਿਰ ਹੈ ਕਿ ਜਿਸ ਪਾਰਟੀ ਦਾ ਮਕਸਦ ਇਸ ਢਾਂਚੇ ਨੂੰ ਖਤਮ ਕਰਨ ਲਈ ਰਾਜਸੱਤ੍ਹਾ ਨਾਲ਼ ਟਕਰਾਉਣਾ ਹੈ, ਉਹ ਇੱਕਦਮ ਖੁੱਲ੍ਹੇ ਦਰਵਾਜ਼ੇ ਨਾਲ਼ ਭਰਤੀ ਕਰਨ ਵਾਲ਼ੀ ਚਵਾਨੀ ਵੱਟੇ ਮੈਂਬਰੀ ਵੰਡਣ ਵਾਲ਼ੀ ਇੱਕ ‘ਜਨ ਪਾਰਟੀ’ ਨਹੀਂ ਹੋ ਸਕਦੀ। ਉਹਨੂੰ ਬਹੁਤ ਛਟਾਈ ਕਰਕੇ ਇਨਕਲਾਬੀ

ਭਰਤੀ ਕਰਨੀ ਹੋਵੇਗੀ।ਅਜਿਹੀ ਪਾਰਟੀ ਸਿਰਫ਼ ਤਪੇ-ਤਪਾਏ, ਅਨੁਸ਼ਾਸਤ, ਦ੍ਰਿੜ ਕਾਰਕੁੰਨਾਂ ਦੀ ਹੀ ਪਾਰਟੀ ਹੋ ਸਕਦੀ ਹੈ।ਜਿਹਦੇ ਧੁਰੇ 'ਚ ਕਸਬੀ ਇਨਕਲਾਬੀਆਂ (ਕਸਬੀ ਜੱਥੇਬੰਦਕ-ਕਾਰਕੁੰਨ) ਦੀ ਟੀਮ ਹੋਵੇ। ਲੈਨਿਨ ਦੀ ਅਗਵਾਈ ਵਿੱਚ ਬਾਲਸ਼ਵਿਕਾਂ ਦਾ ਮਤ ਸੀ ਕਿ ਪਾਰਟੀ ਮੈਂਬਰਸ਼ਿਪ ਸਿਰਫ਼ ਜੁਜ ਵਕਤੀਆਂ ਦੇ ਪੱਧਰ ਤੱਕ, ਮਤਲਬ ਵਿਚਾਰਧਾਰਾ ਅਤੇ ਲਾਈਨ ਨੂੰ ਮੰਨਕੇ, ਉਸਦੀ ਕਿਸੇ ਨਾ ਕਿਸੇ ਜੱਥੇਬੰਦੀ ਵਿੱਚ ਕੰਮ ਕਰਨ ਵਾਲ਼ੇ ਨੂੰ ਹੀ ਦਿੱਤੀ ਜਾਣੀ ਚਾਹੀਦੀ ਹੈ, ਜਦਕਿ ਮਾਰਤੋਵ ਦੀ ਅਗਵਾਈ ਵਿੱਚ ਮੈਨਸ਼ਵਿਕਾਂ ਦਾ ਕਹਿਣਾ ਸੀ ਕਿ ਜੋ ਵੀ ਪਾਰਟੀ ਲਾਈਨ ਨੂੰ ਮੰਨਕੇ ਮੈਂਬਰਸ਼ਿਪ ਫੀਸ ਭਰ ਦੇਵੇ, ਉਹਨੂੰ ਮੈਂਬਰਸ਼ਿਪ ਦਿੱਤੀ ਜਾ ਸਕਦੀ ਹੈ।ਲੈਨਿਨ ਦਾ ਕਹਿਣਾ ਸੀ ਕਿ ਅਜਿਹੀ ਢਿੱਲੀ-ਢਾਲੀ ਪਾਰਟੀ ਇੱਕ ਜੱਥੇਬੰਦ ਦਸਤੇ ਦੇ ਰੂਪ ਵਿੱਚ ਪ੍ਰੋਲੇਤਾਰੀ ਇਨਕਲਾਬ ਦੀ ਅਗਵਾਈ ਨਹੀਂ ਕਰ ਸਕਦੀ।

ਲੈਨਿਨ ਦਾ ਕਹਿਣਾ ਸੀ ਕਿ ਇੱਕ ਸੱਚੀ ਇਨਕਲਾਬੀ ਪਾਰਟੀ ਸਰਮਾਏਦਾਰਾ ਜਮਹੂਰੀਅਤ ਦੀਆਂ ਹਾਲਤਾਂ ਦਾ ਲਾਭ ਤਾਂ ਉਠਾਏਗੀ, ਪਰ ਜ਼ਿਆਦਾਤਰ ਸਰਮਾਏਦਾਰਾ ਜਮਹੂਰੀਅਤ ਦੀ ਹਾਲਤ ਵਿੱਚ ਵੀ ਉਹ ਪੂਰੀ ਤਰਾਂ ਨਾਲ਼ ਖੁੱਲ੍ਹੇ ਢਾਂਚੇ ਵਾਲ਼ੀ ਪਾਰਟੀ ਨਹੀਂ ਹੋ ਸਕਦੀ। ਇਹਦਾ ਮਤਲਬ ਹੋਵੇਗਾ ਆਪਣੇ-ਆਪ ਨੂੰ ਬੁਰਜੂਆ ਜਮਾਤ ਅਤੇ ਉਹਦੀ ਰਾਜਸੱਤ੍ਹਾ ਦੀ ਮਰਜ਼ੀ 'ਤੇ ਛੱਡ ਦੇਣਾ।ਹੋਂਦ ਦਾ ਸੰਕਟ ਪੈਦਾ ਹੁੰਦੇ ਹੀ ਕੋਈ ਵੀ ਬੁਰਜੂਆ ਰਾਜਸੱਤ੍ਹਾ ਬੁਰਜੂਆ ਜਮਹੂਰੀਅਤ ਨੂੰ ਪੂਰੀ ਤਰਾਂ ਖ਼ਤਮ ਕਰਕੇ ਬਰਬਰ ਦਮਨਕਾਰੀ ਬਣ ਜਾਂਦੀ ਹੈ ਅਤੇ ਇਨਕਲਾਬ ਨੂੰ ਕੁਚਲਣ ਲਈ ਨਿਰਣਾਇਕ ਸੱਟ ਪ੍ਰੋਲੇਤਾਰੀ ਦੇ ਹਰਾਵਲ ਦਸਤੇ 'ਤੇ ਹੀ ਕਰਦੀ ਹੈ।ਇੱਕ ਸੱਚੀ ਇਨਕਲਾਬੀ ਪਾਰਟੀ ਸਾਰੇ ਖੁੱਲ੍ਹੇ ਅਤੇ ਕਨੂੰਨੀ ਘੋਲ਼ਾਂ ਵਿੱਚ ਹਿੱਸੇਦਾਰੀ ਕਰਦੇ ਹੋਏ ਹਰ ਔਖ ਲਈ ਤਿਆਰ ਰਹਿੰਦੀ ਹੈ ਅਤੇ ਆਪਣਾ ਗੁਪਤ ਢਾਂਚਾ ਜ਼ਰੂਰੀ ਤੌਰ 'ਤੇ ਕਾਇਮ ਰੱਖਦੀ ਹੈ।ਹਾਲਤਾਂ ਅਨੁਸਾਰ ਇਹ ਘੋਲ਼ ਦੇ ਉਹਨਾਂ ਰੂਪਾਂ ਨੂੰ ਵੀ ਜ਼ਰੂਰ ਅਪਣਾਉਂਦੀ ਹੈ ਜਿਹੜੇ ਬੁਰਜੂਆ ਸੰਵਿਧਾਨ ਅਤੇ ਕਨੂੰਨ ਨੂੰ ਮਨਜ਼ੂਰ ਨਹੀਂ ਹੁੰਦੇ।ਆਰ-ਪਾਰ ਦੀ ਫੈਸਲਾਕੁੰਨ ਲੜਾਈ ਦਾ ਮਕਸਦ ਹਮੇਸ਼ਾ ਉਹਦੇ ਸਾਹਮਣੇ ਹੁੰਦਾ ਹੈ ਅਤੇ ਹਾਕਮ ਜਮਾਤ ਨਾਲ਼ ਉਸਦੀ ਹਰੇਕ ਝੜਪ ਅਤੇ ਹਰੇਕ ਲੜਾਈ, ਉਸੇ ਤਿਆਰੀ ਦੀ ਇੱਕ ਕੜੀ ਹੁੰਦੀ ਹੈ।ਬੁਰਜੂਆ ਸੰਸਦ ਅਤੇ ਸੰਸਦੀ ਚੋਣਾਂ ਬਾਰੇ ਮਾਰਕਸਵਾਦ ਦਾ ਨਜ਼ਰੀਆ ਬਿਲਕੁਲ ਸਾਫ਼ ਹੈ। ਲੋੜੀਂਦੇ ਅਧਾਰ ਅਤੇ ਤਾਕਤ ਵਾਲ਼ੀ ਕੋਈ ਵੀ ਇਨਕਲਾਬੀ ਕਮਿਊਨਿਸਟ ਪਾਰਟੀ ਆਪਣੇ ਮਕਸਦ ਅਤੇ ਪ੍ਰੋਗਰਾਮ ਦੇ ਪ੍ਰਚਾਰ ਲਈ ਅਤੇ ਬੁਰਜੂਆ ਢਾਂਚੇ ਦਾ ਭਾਂਡਾ ਭੰਨਣ ਲਈ ਸੰਸਦੀ ਚੋਣਾਂ ਅਤੇ ਬੁਰਜੂਆ ਸੰਸਦ ਦੇ ਮੰਚ ਦੀ ਵਰਤੋਂ ਹਾਲਤਾਂ ਅਨੁਸਾਰ ਅਤੇ ਲੋੜ ਅਨੁਸਾਰ ਕਰ ਸਕਦੀ ਹੈ।ਇਸੇ ਇਸਤੇਮਾਲ ਨੂੰ "ਟੈਕਟੀਕਲ" ਜਾਂ ਕਾਰਜਨੀਤਕ ਜਾਂ ਦਾਅਪੇਚਕ ਇਸਤੇਮਾਲ ਕਿਹਾ ਜਾਂਦਾ ਹੈ।ਪਰ ਸੰਸਦੀ ਰਾਹ ਨਾਲ਼ ਸਰਮਾਏਦਾਰੀ ਤੋਂ ਸਮਾਜਵਾਦ ਵਿੱਚ ਸ਼ਾਂਤੀਪੂਰਣ ਤਬਦੀਲੀ ਅਸੰਭਵ ਹੈ। ਸੰਸਦੀ ਚੋਣਾਂ ਕਿਸੇ ਵੀ ਹਾਲ ਵਿੱਚ ਪ੍ਰੋਲੇਤਾਰੀ ਇਨਕਲਾਬ ਦੀ ਯੁੱਧਨੀਤੀ (ਸਟ੍ਰੈਟਜੀ) ਨਹੀਂ ਹੋ ਸਕਦੀ, ਸਿਰਫ਼ ਦਾਅਪੇਚਕ (ਟੈਕਟਿਕਸ) ਦੇ ਰੂਪ ਵਿੱਚ ਇਸਦਾ ਇਸਤੇਮਾਲ ਹੋ ਸਕਦਾ ਹੈ।

ਲੈਨਿਨਵਾਦੀ ਸਮਝ ਦੇ ਉਲ਼ਟ ਦੁਨੀਆਂ ਦੀਆਂ ਸਾਰੀਆਂ ਸੋਧਵਾਦੀ ਪਾਰਟੀਆਂ ਚੱਵਾਨੀ ਵੱਟੇ ਮੈਂਬਰੀ ਵੰਡਿਆ ਕਰਦੀਆਂ ਹਨ। ਉਹਨਾਂ ਦਾ ਪੂਰਾ ਢਾਂਚਾ ਪੂਰੀ ਤਰਾਂ ਖੁੱਲ੍ਹਾ ਹੁੰਦਾ ਹੈ ਅਤੇ ਢਿੱਲਾ-ਢਾਲਾ ਹੁੰਦਾ ਹੈ। ਜ਼ਾਹਿਰ ਹੈ ਕਿ ਜਿਨ੍ਹਾਂ ਨੇ ਇਨਕਲਾਬ ਕਰਨਾ ਹੀ ਨਾ ਹੋਵੇ, ਉਹ ਪਾਰਟੀਆਂ ਅਜਿਹਾ ਹੀ ਕਰਨਗੀਆਂ। ਮਜ਼ਦੂਰਾਂ ਨੂੰ ਧੋਖਾ ਦੇਣ ਲਈ ਉਹ ਇਨਕਲਾਬ, ਸਮਾਜਵਾਦ, ਕਮਿਊਨਿਜ਼ਮ ਆਦਿ ਸ਼ਬਦਾਂ ਦੀ ਜੁਗਾਲ਼ੀ ਕਰਦੀਆਂ ਰਹਿੰਦੀਆਂ ਹਨ। ਚੋਣਾਂ ਲੜਕੇ ਸੰਸਦੀ ਸੂਰਵਾੜੇ ਵਿੱਚ ਜਾਕੇ ਲੇਟੇ ਲਾਉਣ ਵਾਸਤੇ ਜੁਗਤਾਂ ਭਿੜਾਉਂਦੀਆਂ ਰਹਿੰਦੀਆਂ ਹਨ, ਸਰਮਾਏਦਾਰਾ ਨੀਤੀਆਂ ਦੇ ਰਸਮੀ ਵਿਰੋਧ ਦੀ ਕਵਾਇਦ ਕਰਦੀਆਂ ਲੋਕਾਂ ਨੂੰ ਠੱਗਦੀਆਂ ਰਹਿੰਦੀਆਂ ਹਨ।

ਭਾਰਤ ਵਿੱਚ ਵੀ ਕਈ ਰੰਗੇ ਲੂੰਬੜਾਂ ਦੀਆਂ ਅਜਿਹੀਆਂ ਦਰਜਨਾਂ ਜਮਾਤਾਂ ਹਨ, ਪਰ ਇਹਨਾਂ ਵਿੱਚ ਵੀ ਭਾਰਤ ਦੀ ਕਮਿਊਨਿਸਟ ਪਾਰਟੀ, ਭਾਰਤ ਦੀ ਕਮਿਊਨਿਸਟ ਪਾਰਟੀ (ਮਾਰਕਸਵਾਦੀ) ਅਤੇ ਭਾਰਤ ਦੀ ਕਮਿਊਨਿਸਟ ਪਾਰਟੀ (ਮਾਰਕਸਵਾਦੀ-ਲੈਨਿਨਵਾਦੀ, ਲਿਬਰੇਸ਼ਨ) ਸਰਵ ਪ੍ਰਮੁੱਖ ਹਨ। ਇਹ ਪਾਰਟੀਆਂ ਨਾਮ ਤਾਂ ਮਾਰਕਸ-ਏਂਗਲਜ਼-ਲੈਨਿਨ ਦਾ ਲੈਂਦੀਆਂ ਹਨ, ਪਰ ਇਹਨਾਂ ਲਈ ਪੂਜਣਯੋਗ ਹਨ ਕੌਟਸਕੀ, ਮਾਰਤੋਵ, ਅਲਬਰਾਊਡਰ, ਟੀਟੋ, ਖੁਰਸ਼ਚੇਵ ਅਤੇ ਡਿਆਂਗ ਜ਼ਿਆਓ-ਪਿੰਗ ਵਰਗੇ ਸੋਧਵਾਦੀ ਸਰਗਨੇ। ਭਾਕਪਾ ਅਤੇ ਮਾਕਪਾ ਦੇ ਨਕਲੀ ਕਮਿਊਨਿਜ਼ਮ ਦਾ ਗੰਦਾ ਚਿਹਰਾ ਤਾਂ ਕਾਫ਼ੀ ਪਹਿਲਾਂ ਹੀ ਨੰਗਾ ਹੋ ਚੁੱਕਾ ਸੀ, ਹੁਣ ਭਾਕਪਾ ਮਾ. ਲੇ. ਦੀ ਪੋਲ ਵੀ ਖੁੱਲਦੀ ਜਾ ਰਹੀ ਹੈ। ਸੋਧਵਾਦੀ ਅਤੇ ਅਤਿਖੱਬੇਪੱਖੀ ਮਾਅਰਕੇਬਾਜ਼ ਭਟਕਾਵਾਂ ਨਾਲ਼ ਲੜੇ ਬਿਨਾਂ ਭਾਰਤ ਦੀ ਮਜ਼ਦੂਰ ਜਮਾਤ ਆਪਣੀ ਇਨਕਲਾਬੀ ਪਾਰਟੀ ਨਵੇਂ ਸਿਰੇ ਤੋਂ ਖੜੀ ਕਰਨ ਦੇ ਕੰਮ ਨੂੰ ਬਿਲਕੁਲ ਅੰਜਾਮ ਨਹੀਂ ਦੇ ਸਕਦੀ। ਇਨਕਲਾਬੀ ਵਿਚਾਰਧਾਰਾ ਦਾ ਰਾਹ ਦਰਸਾਵਾ ਇਨਕਲਾਬ ਦੀ ਸਭ ਤੋਂ ਪਹਿਲੀ ਸ਼ਰਤ ਹੈ। ਇਸ ਲਈ ਜ਼ਰੂਰੀ ਹੈ ਕਿ ਭਾਰਤ ਦੀ ਮਜ਼ਦੂਰ ਜਮਾਤ ਅਸਲੀ ਅਤੇ ਨਕਲੀ ਕਮਿਊਨਿਜ਼ਮ ਵਿੱਚ ਫਰਕ ਕਰਨਾ ਸਿੱਖੇ। ਸੋਧਵਾਦ ਨੂੰ ਸਹੀ ਢੰਗ ਨਾਲ਼ ਸਮਝਣ ਲਈ ਵੈਸੇ ਤਾਂ ਬਹੁਤ ਸਾਰਾ ਮਾਰਕਸਵਾਦੀ ਸਾਹਿਤ ਮੌਜੂਦ ਹੈ ਪਰ ਮਜ਼ਦੂਰ ਸਾਥੀ ਖਾਸ ਕਰਕੇ **'ਰਾਜ ਤੇ ਇਨਕਲਾਬ'**, **'ਪ੍ਰੋਲੇਤਾਰੀ ਇਨਕਲਾਬ ਅਤੇ ਭਗੌੜਾ ਕੌਟਸਕੀ'**, **'ਮਹਾਨ ਬਹਿਸ'** (ਸੋਵੀਅਤ ਕਮਿਊਨਿਸਟ ਪਾਰਟੀ ਦੇ ਖੁਰਸ਼ਚੇਵੀ ਸੋਧਵਾਦ ਵਿਰੁੱਧ ਚੀਨ ਦੀ ਕਮਿਊਨਿਸਟ ਪਾਰਟੀ ਦੀ ਬਹਿਸ ਦੇ ਦਸਤਾਵੇਜ਼) ਅਤੇ ਰਾਜ ਅਤੇ ਇਨਕਲਾਬ ਦੇ ਸਵਾਲ 'ਤੇ ਚੀਨੀ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਕੁੱਝ ਚੁਣੇ ਹੋਏ ਦਸਤਾਵੇਜ਼ਾਂ ਦਾ ਅਧਿਐਨ ਕਰ ਸਕਦੇ ਹਨ। ਸਗੋਂ ਉਹਨਾਂ ਨੂੰ ਅਜਿਹਾ ਜ਼ਰੂਰ ਹੀ ਕਰਨਾ ਚਾਹੀਦਾ ਹੈ।



# ਭਾਰਤ ਦੀ ਕਮਿਊਨਿਸਟ ਲਹਿਰ ਵਿੱਚ ਸੋਧਵਾਦ

*(ਇਤਿਹਾਸ ਦੇ ਕੁੱਝ ਜ਼ਰੂਰੀ ਅਤੇ ਦਿਲਚਸਪ ਤੱਥ)*

ਅਜਿਹਾ ਨਹੀਂ ਕਿ ਭਾਰਤ ਦੀ ਕਮਿਊਨਿਸਟ ਪਾਰਟੀ ਦਾ ਖਾਸਾ ਸ਼ੁਰੂ ਤੋਂ ਹੀ ਸੋਧਵਾਦੀ ਰਿਹਾ ਹੋਵੇ। ਪਾਰਟੀ ਦੀਆਂ ਗੰਭੀਰ ਵਿਚਾਰਧਾਰਕ ਕਮਜ਼ੋਰੀਆਂ ਕਾਰਨ ਵਾਰ-ਵਾਰ ਹੋਣ ਵਾਲ਼ੀਆਂ ਸਿਆਸੀ ਗਲਤੀਆਂ ਅਤੇ ਉਹਨਾਂ ਕਰਕੇ ਕੌਮੀ ਲਹਿਰ ਉੱਪਰ ਆਪਣਾ ਅਧਿਕਾਰ ਕਾਇਮ ਨਾ ਕਰ ਸਕਣ ਦੇ ਬਾਵਜੂਦ, ਕਮਿਊਨਿਸਟ ਸਫਾਂ ਨੇ ਸਾਮਰਾਜਵਾਦ-ਜਗੀਰਦਾਰੀ ਵਿਰੋਧੀ ਘੋਲਾਂ ਦੌਰਾਨ ਬੇਮਿਸਾਲ ਅਤੇ ਅਨੇਕਾਂ ਕੁਰਬਾਨੀਆਂ ਦਿੱਤੀਆਂ। ਕਮਿਊਨਿਸਟ ਪਾਰਟੀ ਉੱਪਰ ਮਜ਼ਦੂਰਾਂ ਅਤੇ ਕਿਸਾਨਾਂ ਦਾ ਪੂਰਾ ਭਰੋਸਾ ਸੀ।

1951 ਵਿੱਚ ਤਿਲੰਗਾਨਾ ਕਿਸਾਨ ਲਹਿਰ ਦੀ ਹਾਰ ਦੇ ਬਾਅਦ ਦਾ ਸਮਾਂ ਉਹ ਇਤਿਹਾਸਿਕ ਮੁਕਾਮ ਸੀ, ਜਦੋਂ ਕਿਹਾ ਜਾ ਸਕਦਾ ਹੈ ਕਿ ਭਾਰਤ ਦੀ ਕਮਿਊਨਿਸਟ ਪਾਰਟੀ ਦਾ ਜਮਾਤੀ ਖਾਸਾ ਗੁਣਾਤਮਕ ਰੂਪ 'ਚ ਬਦਲ ਗਿਆ ਅਤੇ ਮਜ਼ਦੂਰ ਜਮਾਤ ਦੀ ਪਾਰਟੀ ਹੋਣ ਦੀ ਬਜਾਏ ਉਹ ਬੁਰਜੂਆ ਢਾਂਚੇ ਦੀ ਦੂਸਰੀ ਸੁਰੱਖਿਆ ਪੰਕਤੀ ਬਣ ਗਈ। ਉਹ ਕਮਿਊਨਿਸਟ ਨਾਮਧਾਰੀ ਬੁਰਜੁਆ ਸੁਧਾਰਵਾਦੀ ਪਾਰਟੀ ਬਣ ਗਈ। ਪਰ ਅਜਿਹਾ ਰਾਤੋ-ਰਾਤ ਅਤੇ ਅਚਾਨਕ ਨਹੀਂ ਹੋਇਆ। ਪਾਰਟੀ ਆਪਣੇ ਜਨਮ ਸਮੇਂ ਤੋਂ ਹੀ ਵਿਚਾਰਧਾਰਕ ਪੱਖੋਂ ਕਮਜ਼ੋਰ ਸੀ ਅਤੇ ਕਦੇ ਸੱਜੇ ਪੱਖੀ ਤੇ ਕਦੇ "ਖੱਬੇ ਪੱਖੀ" (ਜਿਆਦਾਤਰ ਸੱਜੇ ਪੱਖੀ) ਭਟਕਣਾਂ ਦਾ ਸ਼ਿਕਾਰ ਹੁੰਦੀ ਰਹੀ।

1920 ਵਿੱਚ ਤਾਸ਼ਕੰਦ ਵਿੱਚ ਐਮ. ਐਨ. ਰਾਏ ਅਤੇ ਵਿਦੇਸ਼ਾਂ ਵਿੱਚ ਰਹਿੰਦੇ ਕੁਝ ਹੋਰ ਭਾਰਤੀ ਕਮਿਊਨਿਸਟਾਂ ਦੀ ਪਹਿਲ 'ਤੇ ਭਾਰਤ ਦੀ ਕਮਿਊਨਿਸਟ ਪਾਰਟੀ ਦੀ ਸਥਾਪਨਾ ਹੋਈ। ਪਰ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿੱਚ ਕੰਮ ਕਰਨ ਵਾਲ਼ੇ ਕਮਿਊਨਿਸਟ ਗਰੁੱਪ ਮੁੱਖ ਤੌਰ ਤੇ ਅਲੱਗ-ਅਲੱਗ ਅਤੇ ਸੁਤੰਤਰ ਰੂਪ ਵਿੱਚ ਕੰਮ ਕਰਦੇ ਰਹੇ। ਮੁੜ 1925 ਵਿੱਚ ਸਤਿੱਆਭਗਤ ਦੀ ਪਹਿਲ ਤੇ ਕਾਨਪੁਰ ਵਿੱਚ ਕੁੱਲ ਭਾਰਤ ਕਮਿਊਨਿਸਟ ਕਾਨਫਰੰਸ ਵਿੱਚ ਪਾਰਟੀ ਦਾ ਐਲਾਨ ਹੋਇਆ, ਪਰ ਉਸ ਦੇ ਬਾਅਦ ਇੱਕ ਇੱਕਜੁੱਟ ਕੇਂਦਰੀ ਅਗਵਾਈ ਦੇ ਅਧੀਨ ਪਾਰਟੀ ਦਾ ਜਥੇਬੰਦ ਇਨਕਲਾਬੀ ਢਾਂਚਾ ਨਹੀ ਬਣ ਸਕਿਆ। ਕਾਨਪੁਰ ਕਾਨਫਰੰਸ ਤਾਂ ਲੈਨਿਨਵਾਦੀ ਅਰਥਾਂ ਵਿੱਚ ਇੱਕ ਪਾਰਟੀ ਕਾਂਗਰਸ ਸੀ ਹੀ ਨਹੀਂ। 20 ਸਦੀ ਦੇ ਦਹਾਕੇ ਵਿੱਚ, ਮਜ਼ਦੂਰਾਂ ਅਤੇ ਕਿਸਾਨਾਂ ਦੇ ਜੁਝਾਰੂ ਘੋਲ਼ਾਂ, ਉਨਾਂ ਵਿੱਚ ਕਮਿਊਨਿਸਟ ਪਾਰਟੀ ਦੀ

ਵਿਆਪਕ ਮਾਨਤਾ ਅਤੇ ਅਧਾਰ, ਭਗਤ ਸਿੰਘ ਜੇਹੇ ਪ੍ਰਤਿਭਾਸ਼ਾਲੀ ਨੌਜਵਾਨ ਇਨਕਲਾਬੀਆਂ ਦੇ ਕਮਿਊਨਿਜਮ ਵੱਲ ਝੁਕਾਅ ਅਤੇ ਕਾਂਗਰਸ ਦੀ ਸਥਿਤੀ (ਅਸਿਹਯੋਗ ਅੰਦੋਲਨ ਦੀ ਵਾਪਸੀ ਦੇ ਬਾਅਦ ਅਤੇ ਸਵਰਾਜ ਪਾਰਟੀ ਦਾ ਦੌਰ) ਖਰਾਬ ਹੋਣ ਦੇ ਬਾਵਜੂਦ ਕਮਿਊਨਿਸਟ ਪਾਰਟੀ ਇਸ ਸਥਿਤੀ ਦਾ ਲਾਭ ਨਹੀ ਲੈ ਸਕੀ। ਇਹ ਅਲੱਗ ਤੋਂ ਵਿਸਥਾਰੀ ਚਰਚਾ ਦਾ ਵਿਸ਼ਾ ਹੈ। ਮੂਲ ਗੱਲ ਇਹ ਹੈ ਕਿ ਵਿਚਾਰਧਾਰਾ ਪੱਖੋ ਕਮਜ਼ੋਰ ਇੱਕ ਢਿੱਲੀ ਢਾਲੀ ਪਾਰਟੀ ਤੋਂ ਇਹ ਉਮੀਦ ਕੀਤੀ ਹੀ ਨਹੀਂ ਜਾ ਸਕਦੀ। 1933 ਵਿੱਚ ਪਹਿਲੀ ਵਾਰ, ਕਮਿਊਨਿਸਟ ਇੰਟਰਨੈਸ਼ਨਲ, ਬ੍ਰਿਟਿਸ਼ ਕਮਿਊਨਿਸਟ ਪਾਰਟੀ ਅਤੇ ਚੀਨੀ ਕਮਿਊਨਿਸਟ ਪਾਰਟੀ ਦੇ ਸੁਝਾਵਾਂ ਅਪੀਲਾਂ ਤੋਂ ਬਾਅਦ ਭਾਰਤ ਦੀ ਕਮਿਊਨਿਸਟ ਪਾਰਟੀ ਦਾ ਇੱਕ ਪ੍ਰਵਾਨਤ ਜਥੇਬੰਧਕ ਢਾਂਚਾ ਬਣਾਉਣ ਦੇ ਯਤਨਾਂ ਦੀ ਸ਼ੁਰੂਆਤ ਹੋਈ ਅਤੇ ਇੱਕ ਕੇਂਦਰੀ ਕਮੇਟੀ ਦਾ ਗਠਨ ਹੋਇਆ। ਪਰ ਅਸਲ ਵਿੱਚ ਉਸ ਦੇ ਬਾਅਦ ਵੀ ਪਾਰਟੀ ਦਾ ਢਾਂਚਾ ਢਿੱਲਾ-ਢਾਲਾ ਹੀ ਬਣਿਆ ਰਿਹਾ। ਪੀ. ਸੀ. ਜੋਸ਼ੀ ਦੇ ਸੈਕਟਰੀ ਹੋਣ ਦੋਰਾਨ ਪਾਰਟੀ ਆਮ ਰੂਪ ’ਚ ਸੱਜੇ ਪੱਖੀ ਭਟਕਾਅ ਦੀ ਸ਼ਿਕਾਰ ਰਹੀ ਤੇ ਰਣਦੀਵੇ ਦੀ ਅਗਵਾਈ ਦੇ ਥੋੜੇ ਜਿਹੇ ਸਮੇਂ ਦੌਰਾਨ ਖੱਬੀ ਮਾਅਰਕੇਬਾਜ਼ੀ ਨਾਲ਼ ਗ੍ਰਸਤ ਰਹੀ। ਪਾਰਟੀ ਦੀ ਵਿਚਾਰਧਾਰਕ ਕਮਜੋਰੀ ਦਾ ਆਲਮ ਇਹ ਸੀ ਕਿ 1951 ਤੱਕ ਪਾਰਟੀ ਕੋਲ ਇਨਕਲਾਬ ਦਾ ਕੋਈ ਪ੍ਰੋਗਰਾਮ ਨਹੀਂ ਸੀ। 1951 ਵਿੱਚ ਸੋਵੀਅਤ ਕਮਿਊਨਿਸਟ ਪਾਰਟੀ ਵੱਲੋਂ ਇਸ ਵਿਡੰਬਨਾ ਵੱਲ ਧਿਆਨ ਦਿਵਾਉਣ ਅਤੇ ਜ਼ਰੂਰੀ ਸੁਝਾਅ ਦੇਣ ਦੇ ਬਾਅਦ, ਭਾਰਤੀ ਪਾਰਟੀ ਦੇ ਡੈਲੀਗੇਸ਼ਨ ਨੇ ਇੱਕ ਪਾਲਿਸੀ ਬਿਆਨ ਜ਼ਾਰੀ ਕੀਤਾ ਅਤੇ ਫਿਰ ਉਸ ਅਧਾਰ ਉੱਤੇ ਇੱਕ ਪ੍ਰੋਗਰਾਮ ਤਿਆਰ ਕਰ ਲਿਆ ਗਿਆ। ਯਾਨੀ ਤੀਹ ਸਾਲਾਂ ਤੱਕ ਪਾਰਟੀ ਕੌਮਾਂਤਰੀ ਲੀਡਰਸ਼ਿਪ ਦੁਆਰਾ ਪੇਸ਼ ਆਮ ਲੀਹ ਦੇ ਆਧਾਰ ’ਤੇ ਕੌਮੀ ਜ਼ਮਹੂਰੀ ਇਨਕਲਾਬ ਦੀ ਇੱਕ ਮੋਟੀ ਸਮਝਦਾਰੀ ਦੇ ਅਧਾਰ ਤੇ ਹੀ ਕੰਮ ਕਰਦੀ ਰਹੀ। ਰੂਸ ਅਤੇ ਚੀਨ ਦੀਆਂ ਪਾਰਟੀਆਂ ਦੀ ਤਰਾਂ ਭਾਰਤ ਦੀ ਕਮਿਊਨਿਸਟ ਪਾਰਟੀ ਨੇ ਆਪਣੇ ਦੇਸ਼ ਦੀਆਂ ਠੋਸ-ਹਾਲਾਤਾਂ ਦਾ, ਪੈਦਾਵਾਰੀ ਸਬੰਧਾਂ ਅਤੇ ਅਧਾਰ ਦਾ ਠੋਸ ਅਧਿਐਨ-ਮੁਲਾਂਕਣ ਕਰਕੇ ਇਨਕਲਾਬ ਦਾ ਪ੍ਰੋਗਰਾਮ ਤੈਅ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਇਸ ਦੇ ਪਿੱਛੇ ਪਾਰਟੀ ਦੀ ਵਿਚਾਰਧਾਰਕ ਕਮਜ਼ੋਰੀ ਹੀ ਮੁੱਖ ਕਾਰਨ ਸੀ ਅਤੇ ਪ੍ਰੋਗਰਾਮ ਦੀ ਸਹੀ ਸਮਝ ਦੀ ਕਮੀ ਕਾਰਨ ਪੈਦਾ ਹੋਈ ਖੜੋਤ ਨੇ, ਫਿਰ ਆਪਣੇ ਸਮੇ ਵਿੱਚ, ਇਸ ਵਿਚਾਰਧਾਰਕ ਕਮਜ਼ੋਰੀ ਨੂੰ ਵਧਾਉਣ ਦਾ ਹੀ ਕੰਮ ਕੀਤਾ।

ਤਿਲੰਗਾਨਾ ਕਿਸਾਨ ਲਹਿਰ ਦੀ ਹਾਰ ਦੇ ਬਾਅਦ ਪਾਰਟੀ ਲੀਡਰਸ਼ੀਪ ਨੇ ਪੂਰੀ ਤਰ੍ਹਾਂ ਨਾਲ਼ ਬੁਰਜੁਆਜੀ ਦੀ ਸੱਤ੍ਹਾ ਪ੍ਰਤੀ ਗੋਡੇ ਟੇਕੂ ਰੁੱਖ ਅਪਣਾ ਲਿਆ। 1952 ਤੋਂ ਪਹਿਲਾਂ ਆਮ ਚੋਣਾਂ ਵਿੱਚ ਸ਼ਮੂਲੀਅਤ ਤੱਕ ਪਾਰਟੀ ਪੂਰੀ ਤਰ੍ਹਾਂ ਸੋਧਵਾਦੀ ਹੋ ਚੁੱਕੀ ਸੀ। ਸੰਸਦੀ ਚੋਣਾਂ ਵਿੱਚ ਸ਼ਮੂਲੀਅਤ ਅਤੇ ਆਰਥਿਕ ਢੰਗ ਨਾਲ਼ ਮਜ਼ਦੂਰ-ਕਿਸਾਨਾਂ ਦੀਆਂ ਮੰਗਾਂ ਨੂੰ ਲੈ ਕੇ ਘੋਲ਼- ਇਹੀ ਦੋ ਉਸ ਦੇ ਰੋਜ਼ਮਰਾ ਦੇ ਕੰਮ ਰਹਿ ਗਏ ਸਨ। ਪਾਰਟੀ ਦੇ ਬਚੇ-ਖੁਚੇ ਲੈਨਿਨਵਾਦੀ ਢਾਂਚੇ ਨੂੰ ਵੀ ਭੁਲਾ ਦਿੱਤਾ ਗਿਆ ਅਤੇ ਇਸ ਨੂੰ ਪੂਰੀ ਤਰ੍ਹਾਂ ਖੁੱਲੇ ਢਾਂਚੇ ਵਾਲ਼ੀ ਅਤੇ ਟ੍ਰੇਡ ਯੂਨੀਅਨਾਂ ਜਿਹੀ ਚੁਆਨੀ ਲੈ ਕੇ ਮੈਂਬਰੀ ਦੇਣ ਵਾਲ਼ੀ ਪਾਰਟੀ ਬਣਾ ਦਿੱਤਾ

ਗਿਆ। ਸੋਵੀਅਤ ਸੰਘ ਵਿੱਚ ਖਰੁਸ਼ਚੇਵੀ ਸੋਧਵਾਦ ਦੇ ਭਾਰੂ ਹੋਣ ਅਤੇ 1956 ਦੀ 20ਵੀਂ ਕਾਂਗਰਸ ਤੋਂ ਬਾਅਦ ਭਾਰਤੀ ਕਮਿਊਨਿਸਟ ਪਾਰਟੀ ਦੇ ਸੋਧਵਾਦ ਨੂੰ ਕੌਮਾਂਤਰੀ ਮਾਨਤਾ ਵੀ ਮਿਲ ਗਈ। 1958 ਵਿੱਚ ਅਮ੍ਰਿਤਸਰ ਦੀ ਵਿਸ਼ੇਸ਼ ਕਾਂਗਰਸ ਵਿੱਚ ਪਾਰਟੀ ਸੰਵਿਧਾਨ ਦੀ ਪ੍ਰਸਤਾਵਨਾ ਵਿੱਚੋਂ ਸਰਵਸੰਮਤੀ ਨਾਲ਼, ਇਨਕਲਾਬੀ ਹਿੰਸਾ ਦੀ ਧਾਰਾ ਕੱਢ ਦਿੱਤੀ ਗਈ।

ਪਰ ਹੁਣ ਪਾਰਟੀ ਦੇ ਸੋਧਵਾਦੀ ਹੀ ਦੋ ਧੜਿਆਂ ਵਿੱਚ ਵੰਡੇ ਗਏ। ਡਾਂਗੇ-ਅਧਿਕਾਰੀ-ਰਾਜੇਸ਼ਵਰ ਰਾਓ ਆਦਿ ਦੀ ਅਗਵਾਈ ਵਾਲ਼ੇ ਧੜੇ ਦਾ ਕਹਿਣਾ ਸੀ ਕਿ ਕਾਂਗਰਸ ਦੇ ਅੰਦਰ ਅਤੇ ਬਾਹਰ ਦੀ ਰੂੜੀਵਾਦੀ ਬੁਰਜੁਆਜ਼ੀ ਦਾ ਵਿਰੋਧ ਕਰਦੇ ਨਹਿਰੂ ਦੀ ਅਗਵਾਈ ਵਿੱਚ ਪ੍ਰਗਤੀਸ਼ੀਲ ਕੌਮੀ ਬੁਰਜੁਆਜ਼ੀ ਦੇ ਸਿਆਸੀ ਨੁਮਾਇੰਦੇ ਜਮਹੂਰੀ ਇਨਕਲਾਬ ਦੀ ਕਰਤੱਵ ਪੂਰਤੀ ਕਰ ਰਹੇ ਹਨ ਅਤੇ ਕਮਿਊਨਿਸਟ ਪਾਰਟੀ ਨੂੰ ਉਹਨਾਂ ਨਾਲ਼ ਸਹਿਯੋਗ ਕਰਨਾ ਚਾਹੀਦਾ ਹੈ ਅਤੇ ਇਸ ਕੰਮ ਦੇ ਪੂਰਾ ਹੋਣ ਤੋਂ ਬਾਅਦ ਉਸ ਦਾ ਫਰਜ਼ ਹੋਵੇਗਾ ਸੰਸਦ ਰਸਤੇ ਸੱਤ੍ਹਾ ਵਿੱਚ ਆਕੇ ਸਾਮਜਵਾਦੀ ਇਨਕਲਾਬ ਨੂੰ ਅੰਜਾਮ ਦੇਣਾ। ਇਹ ਕੌਮੀ ਜਮੂਹਰੀ ਇਨਕਲਾਬ ਦੀ ਗੱਲ ਕਰ ਰਹੇ ਸਨ, ਜਦ ਕਿ ਲੋਕ ਜਮਹੂਰੀ ਇਨਕਲਾਬਾਂ ਦੀ ਗੱਲ ਕਰਨ ਵਾਲ਼ਾ ਸੁੰਦਰੱਈਆ-ਗੋਪਾਲ- ਨੰਬੂਦਰੀਪਾਦ ਦੀ ਅਗਵਾਈ ਵਾਲ਼ਾ ਦੂਜਾ ਧੜਾ ਕਹਿ ਰਿਹਾ ਸੀ ਕਿ ਹੁਕਮਰਾਨ ਕਾਂਗਰਸ ਸਾਮਰਾਜਵਾਦ ਨਾਲ਼ ਸਮਝੌਤੇ ਕਰ ਰਹੀ ਹੈ ਅਤੇ ਜਮੀਨੀ ਸੁਧਾਰਾਂ ਦੇ ਵਾਅਦੇ ਤੋਂ ਮੁਕਰ ਰਹੀ ਹੈ, ਇਸ ਲਈ ਜਮਹੂਰੀ ਇਨਕਲਾਬ ਦੇ ਕਰਤੱਵਾਂ ਨੂੰ ਪੂਰਾ ਕਰਨ ਲਈ ਸਾਨੂੰ ਬੁਰਜੂਆਜੀ ਦੇ ਰੈਡੀਕਲ ਹਿੱਸਿਆਂ ਨੂੰ ਨਾਲ਼ ਲੈ ਕੇ ਸੰਘਰਸ਼ ਕਰਨਾ ਹੋਵੇਗਾ। ਦੋਵੇਂ ਹੀ ਧੜੇ ਜਮਹੂਰੀ ਇਨਕਲਾਬ ਦੀ ਗੱਲ ਕਰਦੇ ਹੋਏ, ਹਾਕਮ ਬੁਰਜੂਆਜ਼ੀ ਦੇ ਖਾਸੇ ਦਾ ਅਲੱਗ-ਅਲੱਗ ਮੁਲੰਕਣ ਕਰਦੇ ਹੋਏ, ਅਲੱਗ-ਅਲੱਗ ਕੰਮ ਢੰਗ ਦੇ ਨਤੀਜੇ ਕੱਢ ਰਹੇ ਸਨ ਪਰ ਦੋਵਾਂ ਦੇ ਜਮਾਤੀ ਖਾਸੇ ਵਿੱਚ ਕੋਈ ਫ਼ਰਕ ਨਹੀਂ ਸੀ। ਦੋਵੇਂ ਹੀ ਧੜੇ ਸੰਸਦੀ ਰਾਹ ਨੂੰ ਮੁੱਖ ਰਾਹ ਦੇ ਰੂਪ ਵਿੱਚ ਚੁਣ ਚੁੱਕੇ ਸਨ। ਦੋਵੇਂ ਬਾਲਸ਼ਵਿਕ ਜਥੇਬੰਦਕ ਅਸੂਲਾਂ ਅਤੇ ਢਾਂਚੇ ਦਾ ਤਿਆਗ ਕਰ ਚੁੱਕੇ ਸਨ ਅਤੇ ਕਾਊਟਸਕੀ, ਮਾਰਤੋਵ ਅਤੇ ਖਰੁਸ਼ਚੇਵ ਦਾ ਰਾਹ ਅਪਣਾ ਚੁੱਕੇ ਸਨ। ਫਰਕ ਸਿਰਫ ਇਹੀ ਸੀ ਇੱਕ ਧੜਾ ਸਿੱਧਾ ਛਾਲ ਮਾਰ ਕੇ ਬੁਰਜੁਆਜ਼ੀ ਦੀ ਬੁੱਕਲ ਵਿੱਚ ਬੈਠ ਜਾਣਾ ਚਾਹੁੰਦਾ ਸੀ, ਜਦੋਂ ਕਿ ਦੂਜਾ ਵਿਰੋਧੀ ਸੰਸਦੀ ਪਾਰਟੀ ਦਾ ਰੋਲ ਨਿਭਾਉਣਾ ਚਾਹੁੰਦਾ ਸੀ ਤਾਂ ਕਿ ਰੈਡੀਕਲ ਵਿਰੋਧ ਦਾ ਤੇਵਰ ਦਿਖਾ ਕੇ ਲੋਕਾਂ ਨੂੰ ਜਿਆਦਾ ਦਿਨਾਂ ਤੱਕ ਠੱਗਿਆ ਜਾ ਸਕੇ। ਇੱਕ ਧੜਾ ਅਰਥਵਾਦ ਦਾ ਪੈਰੋਕਾਰ ਸੀ ਤਾਂ ਦੂਸਰਾ ਉਸਦੇ ਮੁਕਾਬਲੇ ਜ਼ਿਆਦਾ ਜੁਝਾਰੂ ਅਰਥਵਾਦ ਦੀ ਵੰਨਗੀ ਪੇਸ਼ ਕਰ ਰਿਹਾ ਸੀ। ਦੇਸ਼ ਦੀਆਂ ਹਾਲਤਾਂ ਦੇ ਵਿਸ਼ਲੇਸ਼ਣ ਅਤੇ ਪ੍ਰੋਗਰਾਮ ਨਾਲ਼ ਸਬੰਧਤ ਮੱਤਭੇਦਾਂ-ਝਗੜਿਆਂ ਦਾ ਤਾਂ ਵੈਸੇ ਵੀ ਕੋਈ ਮਤਲਬ ਨਹੀਂ ਸੀ, ਕਿਉਂਕਿ ਜੇਕਰ ਇਨਕਲਾਬ ਕਰਨਾ ਹੀ ਨਹੀਂ ਸੀ ਤਾਂ ਪ੍ਰੋਗਰਾਮ ਤਾਂ 'ਠੰਡੇ ਬਸਤੇ' ਵਿੱਚ ਹੀ ਰੱਖਿਆ ਰਹਿਣਾ ਸੀ।

1964 ਵਿੱਚ ਦੋਵੇਂ ਧੜੇ ਐਲਾਨੀਆ ਰੂਪ ਨਾਲ ਵੱਖ ਹੋ ਗਏ। ਭਾਰਤੀ ਕਮਿਊਨਿਸਟ ਪਾਰਟੀ (ਭਾਕਪਾ) ਤੋਂ ਵੱਖ ਹੋਣ ਵਾਲ਼ੀ ਭਾਰਤ ਦੀ ਕਮਿਊਨਿਸਟ ਪਾਰਟੀ

(ਮਾਰਕਸਵਾਦੀ) ਦੇ ਆਗੂਆਂ ਨੇ ਭਾਕਪਾ ਨੂੰ ਸੋਧਵਾਦੀ ਦੱਸਿਆ ਅਤੇ ਸਫਾਂ ਦੀਆਂ ਨਜ਼ਰਾਂ ਵਿੱਚ ਖੁਦ ਨੂੰ ਇਨਕਲਾਬੀ ਸਿੱਧ ਕਰਨ ਲਈ ਜੰਮ ਕੇ ਗਰਮ-ਗਰਮ ਗੱਲਾਂ ਕੀਤੀਆਂ। ਪਰ ਸਚਾਈ ਇਹ ਸੀ ਕਿ ਮਾਕਪਾ ਵੀ ਇੱਕ ਸੋਧਵਾਦੀ ਪਾਰਟੀ ਹੀ ਸੀ ਅਤੇ ਜ਼ਿਆਦਾ ਢੀਠ ਅਤੇ ਕਪਟੀ ਸੋਧਵਾਦੀ ਪਾਰਟੀ ਸੀ।

ਇਸ ਨਵੀਂ ਸੋਧਵਾਦੀ ਪਾਰਟੀ ਦੀ ਸੱਚਾਈ ਨੂੰ ਉਜਾਗਰ ਕਰਨ ਲਈ ਕੇਵਲ ਕੁਝ ਤੱਥ ਹੀ ਕਾਫੀ ਹੋਣਗੇ। 1964 ਵਿੱਚ ਬਣੀ ਇਸ ਨਵੀਂ ਪਾਰਟੀ ਨੇ ਅਮ੍ਰਿਤਸਰ ਕਾਂਗਰਸ ਦੁਆਰਾ ਪਾਰਟੀ ਸੰਵਿਧਾਨ ਵਿੱਚ ਕੀਤੀ ਗਈ ਤਬਦੀਲੀ ਨੂੰ ਠੀਕ ਕਰਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ। ਸ਼ਾਂਤੀਪੂਰਵਕ ਤਬਦੀਲੀ ਦੀ ਥਾਂ ਇਨਕਲਾਬ ਦੇ ਮਾਰਗ ਦੇ ਖੁੱਲੇ ਐਲਾਨ ਅਤੇ "ਸੰਸਦੀ ਅਤੇ ਗੈਰ ਸੰਸਦੀ ਰਾਹ" ਜਿਹੀ ਗੋਲ-ਮੋਲ ਭਾਸ਼ਾ ਦੀ ਆਪਣੇ ਪ੍ਰੋਗਰਾਮ ਵਿੱਚ ਵਰਤੋਂ ਕੀਤੀ ਜਿਸਦੀ ਜ਼ਰੂਰਤ ਅਨੁਸਾਰ ਮਨਮਰਜ਼ੀ ਦੀ ਵਿਆਖਿਆ ਕੀਤੀ ਜਾ ਸਕਦੀ ਸੀ। ਆਰਥਿਕ ਅਤੇ ਸਿਆਸੀ ਸੰਘਰਸ਼ਾਂ ਦੇ ਆਪਸੀ ਸਬੰਧਾਂ ਬਾਰੇ ਇਸਦੀ ਸੋਚ ਮੁੱਖ ਰੂਪ ਵਿੱਚ ਲੈਨਿਨਵਾਦੀ ਨਾ ਹੋਕੇ ਸੰਘ ਸਮਾਜਵਾਦੀਆਂ ਅਤੇ ਅਰਥਵਾਦੀਆਂ ਜਿਹੀ ਹੀ ਸੀ। ਫਰਕ ਇਹ ਸੀ ਕਿ ਇਸ ਦੇ ਅਰਥਵਾਦ ਦੇ ਤੇਵਰ ਭਾਕਪਾ ਦੇ ਅਰਥਵਾਦ ਦੇ ਮੁਕਾਬਲੇ ਜਿਆਦਾ ਜੁਝਾਰੂ ਸਨ। ਇਸ ਦੇ ਅਸਲੀ ਖਾਸੇ ਦਾ ਸਭ ਤੋਂ ਸਪੱਸ਼ਟ ਸੰਕੇਤ ਇਹ ਸੀ ਕਿ ਭਾਕਪਾ ਦੀ ਹੀ ਤਰ੍ਹਾਂ ਇਹ ਵੀ ਪੂਰੀ ਤਰ੍ਹਾਂ ਨਾਲ਼ ਖੁੱਲੀ ਪਾਰਟੀ ਸੀ ਅਤੇ ਮੈਂਬਰਸ਼ਿੱਪ ਦੇ ਪੈਮਾਨੇ ਭਾਕਪਾ ਤੋਂ ਕੁਝ ਜ਼ਿਆਦਾ ਸਖ਼ਤ ਲੱਗਣ ਦੇ ਬਾਵਜੂਦ (ਹੁਣ ਤਾਂ ਉਹ ਵੀ ਨਹੀਂ ਹਨ) ਇਹ ਵੀ ਚੁਆਨੀ ਮੈਂਬਰੀ ਵਾਲ਼ੀ 'ਮਾਸ ਪਾਰਟੀ' ਹੀ ਸੀ।

ਖ਼ੁਰਚੇਵੀ ਸੋਧਵਾਦ ਦੇ ਵਿਰੁੱਧ ਚੀਨ ਦੀ ਕਮਿਊਨਿਸਟ ਪਾਰਟੀ ਦਾ ਘੋਲ਼ 1957 ਤੋਂ ਹੀ ਜ਼ਾਰੀ ਸੀ। ਜੋ 1963 ਵਿੱਚ 'ਮਹਾਨ ਬਹਿਸ' ਨਾਮ ਨਾਲ਼ ਪ੍ਰਸਿੱਧ ਖੁੱਲੀ ਬਹਿਸ ਦੇ ਰੂਪ ਵਿੱਚ ਫੁੱਟ ਪਿਆ ਅਤੇ ਕੌਮਾਂਤਰੀ ਕਮਿਊਨਿਸਟ ਲਹਿਰ ਰਸਮੀ ਤੌਰ ਤੇ ਦੋਫਾੜ ਹੋ ਗਈ।

ਭਾਰਤ ਦੀ ਕਮਿਊਨਿਸਟ ਪਾਰਟੀ (ਮਾਰਕਸਵਾਦੀ) ਦੀ ਲੀਡਰਸ਼ਿਪ ਨੇ ਪਹਿਲਾਂ ਤਾਂ ਇਸ ਬਹਿਸ ਦੀ ਪਾਰਟੀ ਸਫਾਂ ਨੂੰ ਜਾਣਕਾਰੀ ਹੀ ਨਹੀਂ ਦਿੱਤੀ। ਇਸ ਮਾਮਲੇ ਵਿੱਚ ਭਾਕਪਾ ਆਗੂਆਂ ਦੀ ਪੋਜੀਸ਼ਨ ਸਾਫ ਸੀ। ਉਹ ਡੰਕੇ ਦੀ ਚੋਟ ਨਾਲ਼ ਖਰੁਸ਼ਚੇਵੀ ਸੋਧਵਾਦ ਦੇ ਨਾਲ਼ ਖੜੇ ਸਨ। ਮਹਾਨ ਬਹਿਸ ਦੀ ਜਾਣਕਾਰੀ ਅਤੇ ਦਸਤਾਵੇਜ਼ ਜਦ ਸਫਾਂ ਤੱਕ ਪਹੁੰਚਣ ਲੱਗੇ ਤਾਂ ਮਾਕਪਾ ਲੀਡਰਸ਼ਿਪ ਪੁਜੀਸ਼ਨ ਲੈਣ ਲਈ ਮਜ਼ਬੂਰ ਹੋਈ। ਪੋਜੀਸ਼ਨ ਵੀ ਉਸ ਨੇ ਅਜੀਬੋ-ਗਰੀਬ ਲਈ, ਉਸਦਾ ਕਹਿਣਾ ਸੀ ਕਿ ਸੋਵੀਅਤ ਪਾਰਟੀ ਦਾ ਖਾਸਾ ਸੋਧਵਾਦੀ ਹੈ ਪਰ ਰਾਜ ਅਤੇ ਸਮਾਜ ਦਾ ਖਾਸਾ ਸਮਾਜਵਾਦੀ ਹੈ। ਨਾਲ਼ ਹੀ ਉਸਦਾ ਇਹ ਵੀ ਕਹਿਣਾ ਸੀ ਕਿ ਖਰੁਸ਼ਚੇਵੀ ਸੋਧਵਾਦ ਦਾ ਵਿਰੋਧ ਕਰਨ ਵਾਲ਼ੀ ਚੀਨੀ ਪਾਰਟੀ "ਖੱਬੀ" ਤੰਗਨਜ਼ਰ ਅਤੇ ਮਾਅਰਕੇਬਾਜੀ ਦੀ ਸ਼ਿਕਾਰ ਹੈ। ਹੁਣ ਜੇਕਰ ਮੰਨ ਲਈਏ ਕਿ ਸੱਠ ਦੇ ਦਹਾਕੇ ਵਿੱਚ ਸੋਵੀਅਤ ਸਮਾਜ ਅਜੇ ਤੱਕ ਸਮਾਜਵਾਦੀ ਬਣਿਆਂ ਹੋਇਆ ਸੀ, ਤਾਂ ਵੀ, ਜੇਕਰ ਸੱਤ੍ਹਾ ਸੋਧਵਾਦੀ ਪਾਰਟੀ ਭਾਵ ਤੱਤ ਰੂਪ 'ਚ ਸਰਮਾਏਦਾਰ ਪਾਰਟੀ ਦੇ ਹੱਥਾਂ ਵਿੱਚ ਸੀ ਤਾਂ ਰਾਜ ਅਤੇ ਸਮਾਜ

ਦਾ ਸਮਾਜਵਾਦੀ ਖਾਸਾ ਕੁੱਝ ਕੁ ਸਾਲਾਂ ਤੋਂ ਜਿਆਦਾ ਸਮੇਂ ਤੱਕ ਬਣਿਆ ਹੀ ਨਹੀਂ ਰਹਿ ਸਕਦਾ ਸੀ। ਪਰ ਮਾਕਪਾ ਅਗਲੇ ਵੀਹ-ਪੱਚੀ ਸਾਲਾਂ ਤੱਕ (ਭਾਵ ਸੋਵੀਅਤ ਸੰਘ ਦੇ ਖਿੰਡਣ ਦੇ ਸਮੇਂ ਤੱਕ) ਨਾ ਸਿਰਫ ਸੋਵੀਅਤ ਸੰਘ ਨੂੰ ਸਮਾਜਵਾਦੀ ਦੇਸ਼ ਮੰਨਦੀ ਰਹੀ, ਸਗੋਂ ਦੂਜੇ ਪਾਸੇ ਹੌਲ਼ੀ-ਹੌਲ਼ੀ ਸੋਵੀਅਤ ਪਾਰਟੀ ਨੂੰ ਸੋਧਵਾਦੀ ਕਹਿਣਾ ਵੀ ਬੰਦ ਕਰ ਦਿੱਤਾ। ਇਸ ਦੇ ਉਲਟ, ਮਾਓ ਅਤੇ ਚੀਨੀ ਪਾਰਟੀ ਪ੍ਰਤੀ ਉਸ ਨੇ ਚੁੱਪ ਵੱਟੀ ਰੱਖੀ। ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਜਾਂ ਤਾਂ ਉਸ ਨੇ ਦੱਬੀ ਜਬਾਨ ਨਾਲ਼ ਅਲੋਚਨਾ ਕੀਤੀ, ਜਾਂ ਫਿਰ ਉਸ ਪ੍ਰਤੀ ਚੁੱਪ ਦਾ ਰੁੱਖ ਅਪਣਾਇਆ। ਚੀਨ ਵਿਚ ਮਾਓ ਦੀ ਮੌਤ ਤੋਂ ਬਾਅਦ ਤਾਂ ਜਿਵੇਂ ਇਸ ਪਾਰਟੀ ਦੀਆਂ ਵਾਛਾਂ ਖਿੜ ਗਈਆ। ਉੱਥੇ ਸਰਮਾਏਦਾਰੀ ਮੁੜ ਬਹਾਲੀ ਤੋਂ ਬਾਅਦ ਡੇਂਗ ਸਿਆਓ ਪਿੰਗ ਅਤੇ ਉਸਦੇ ਚੇਲੇ-ਚਾਟੜਿਆਂ ਨੇ ਸਮਾਜਵਾਦੀ ਤਬਦੀਲੀ ਸਬੰਧੀ ਮਾਓ ਦੀਆਂ ਨੀਤੀਆਂ ਨੂੰ ਪੂਰੀ ਤਰ੍ਹਾਂ ਤਿਲਾਂਜਲੀ ਦੇ ਦਿੱਤੀ ਅਤੇ "ਚਾਰ ਨਵੀਨੀਕਰਨ" ਅਤੇ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦੇ ਸਿਧਾਂਤ ਦੇ ਨਾਮ 'ਤੇ ਜਮਾਤੀ ਭਿਆਲੀ ਦੀਆਂ ਨੀਤੀਆਂ ਦੀ ਸ਼ੁਰੂਆਤ ਕੀਤੀ। ਦੁਨੀਆਂ ਦੀ ਮਜ਼ਦੂਰ ਜ਼ਮਾਤ ਨੂੰ ਠੱਗਣ ਲਈ ਉਹਨਾਂ ਨੇ ਸਰਮਾਏਦਾਰੀ ਮੁੜ ਬਹਾਲੀ ਦੀਆਂ ਆਪਣੀਆਂ ਨੀਤੀਆਂ ਨੂੰ "ਬਜ਼ਾਰ ਸਮਾਜਵਾਦ" ਦਾ ਨਾਂ ਦਿੱਤਾ। ਪਰ ਇਸ ਨਕਲੀ ਸਮਾਜਵਾਦ ਦਾ ਖਾਸਾ ਅੱਜ ਪੂਰੀ ਤਰਾਂ ਬੇਨਕਾਬ ਹੋ ਚੁੱਕਿਆ ਹੈ। ਚੀਨ ਵਿੱਚ ਸਮਾਜਵਾਦ ਦੀਆਂ ਸਾਰੀਆਂ ਪ੍ਰਾਪਤੀਆਂ ਖਤਮ ਹੋ ਚੁੱਕੀਆ ਹਨ। ਕਮਿਊਨ ਤੋੜੇ ਜਾ ਚੁੱਕੇ ਹਨ। ਖੇਤੀ ਅਤੇ ਸੱਨਅਤ ਵਿੱਚ ਸਮਾਜਵਾਦ ਦੇ ਰਾਜਕੀ ਸਰਮਾਏਦਾਰੀ ਵਿੱਚ ਰੂਪ ਬਦਲੀ ਦੇ ਬਾਅਦ ਹੁਣ ਨਿੱਜੀਕਰਨ ਅਤੇ ਉਦਾਰੀਕਰਨ ਦੀ ਮੁਹਿੰਮ ਬੇਲਗਾਮ ਜਾਰੀ ਹੈ। ਹੁਣ ਇਹ ਸਿਰਫ ਸਮੇਂ ਦੀ ਗੱਲ ਹੈ ਕਿ ਸਮਾਜਵਾਦ ਦਾ ਚੋਲਾ ਅਤੇ ਨਕਲੀ ਲਾਲ ਝੰਡਾ ਉੱਥੇ ਕਦੋਂ ਧੂੜ ਵਿੱਚ ਸੁੱਟ ਦਿੱਤਾ ਜਾਵੇਗਾ।

ਮਾਕਪਾ ਅਤੇ ਭਾਕਪਾ ਆਪਣੇ ਅਸਲੀ ਚਰਿੱਤਰ ਨੂੰ ਢਕਣ ਦੇ ਲਈ ਅੱਜ ਚੀਨ ਦੇ ਇਸੇ "ਬਜ਼ਾਰ ਸਮਾਜਵਾਦ" ਦੇ ਗੁਣ ਗਾਉਂਦੀਆਂ ਹਨ। ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਨੀਤੀਆਂ ਦੇ ਵਿਰੋਧ ਦਾ ਜ਼ੁਬਾਨੀ ਜਮਾਖਰਚ ਕਰਦੇ ਹੋਏ ਇਹ ਪਾਰਟੀਆਂ ਅਸਲ ਵਿੱਚ ਇਹਨਾਂ ਦੀਆਂ ਪੈਰੋਕਾਰ ਬਣੀਆਂ ਹੋਈਆ ਹਨ। ਬੰਗਾਲ, ਕੇਰਲਾ ਅਤੇ ਤ੍ਰਿਪੁਰਾ ਵਿੱਚ ਸੱਤਾਧਾਰੀ ਰਹਿੰਦੇ ਹੋਏ ਇਹ ਇਨ੍ਹਾਂ ਨੀਤੀਆਂ ਨੂੰ ਲਾਗੂ ਕਰਦੀਆਂ ਅਤੇ ਵਿਸ਼ਵੀਕਰਨ ਦੀ ਕਰੂਰਤਾ ਨੂੰ ਢਕਣ ਲਈ ਉਸ ਨੂੰ ਮੁਨੱਖੀ ਚਿਹਰਾ ਦੇਣ ਦੀ, ਉਸਦੀ ਅੰਨੇਵਾਹ ਰਫਤਾਰ ਨੂੰ ਘੱਟ ਕਰਨ ਦੇ ਵੱਲ ਨਹਿਰੂ ਸਮੇਂ ਪਬਲਿਕ ਸੈਕਟਰ ਦੇ ਢਾਂਚੇ ਨੂੰ ਬਣਾਈ ਰੱਖਣ ਦੀ ਪੈਰਵਾਈ ਕਰਦੀਆਂ ਹਨ। ਬੱਸ ਇਹ ਹੀ ਇਹਨਾਂ ਦਾ "ਸਮਾਜਵਾਦ " ਹੈ। ਇਹ ਪਾਰਟੀਆਂ ਕਮਿਊਨਿਜ਼ਮ ਦੇ ਨਾਂ ਤੇ ਮਜ਼ਦੂਰ ਜ਼ਮਾਤ ਦੀਆਂ ਅੱਖਾਂ ਵਿੱਚ ਘੱਟਾ ਪਾ ਕੇ ਉਹਨਾਂ ਨੂੰ ਜਮਾਤੀ ਘੋਲ਼ ਦੇ ਰਾਹ ਤੋਂ ਮੋੜਦੀਆਂ ਰਹੀਆਂ ਹਨ, ਉਹਨਾਂ ਨੂੰ ਸਿਰਫ ਕੁਝ ਰਿਆਇਤਾਂ ਦੀ ਮੰਗ ਕਰਨ ਅਤੇ ਆਰਥਿਕ ਘੋਲ਼ਾਂ ਤੱਕ ਸੀਮਤ ਰੱਖਦੀਆਂ ਹਨ, ਸੰਸਦੀ ਸਿਆਸਤ ਪ੍ਰਤੀ ਉਹਨਾਂ ਦੇ ਭਰਮਾਂ ਨੂੰ ਬਣਾਈ ਰੱਖਦੇ ਹੋਏ ਉਹਨਾਂ ਦੀ ਚੇਤਨਾ ਦੇ ਇਨਕਲਾਬੀਕਰਨ ਨੂੰ

ਰੋਕਣ ਦਾ ਕੰਮ ਕਰਦੀਆਂ ਹਨ। ਅਤੇ ਉਨ੍ਹਾਂ ਦੇ ਗੁੱਸੇ ਦੇ ਸੁਭਾਅ ਨੂੰ ਘੱਟ ਕਰਨ ਵਾਲੇ 'ਸੇਫਟੀਵਾਲਵ' ਦਾ ਅਤੇ ਸਰਮਾਏਦਾਰਾ ਢਾਂਚੇ ਦੀ ਦੂਜੀ ਰੱਖਿਆ ਪੰਕਤੀ ਦਾ ਕੰਮ ਕਰਦੀਆਂ ਹਨ।

ਅੱਜ ਫਿਰਕੂ ਫਾਸੀਵਾਦ ਦਾ ਵਿਰੋਧ ਕਰਨ ਦਾ ਬਹਾਨਾ ਬਣਾ ਕੇ ਇਹ ਸੋਧਵਾਦੀ ਰੰਗੇ ਭੇੜੀਏ ਕਾਂਗਰਸ ਦੀ ਅਗਵਾਈ ਵਾਲ਼ੀ ਗੱਠਜੋੜ ਸਰਕਾਰ ਦੇ ਖੰਭੇ ਬਣੇ ਹੋਏ ਹਨ। ਇਹ ਸੰਸਦੀ ਗਲਾਧੜੀ ਯੋਧੇ ਭਲਾ ਹੋਰ ਕਰ ਵੀ ਕੀ ਸਕਦੇ ਹਨ ? ਫਾਸੀਵਾਦ ਦਾ ਮੁਕਾਬਲਾ ਕਰਨ ਦੇ ਲਈ ਕਿਰਤੀ ਲੋਕਾਂ ਦੀ ਜੁਝਾਰੂ ਲਾਮਬੰਦੀ ਹੀ ਇੱਕੋ-ਇੱਕ ਰਸਤਾ ਹੋ ਸਕਦੀ ਹੈ, ਪਰ ਇਹ ਤਾਂ ਇਹਨਾਂ ਦੇ ਵੱਸ ਦੀ ਗੱਲ ਹੈ ਹੀ ਨਹੀਂ। ਇਹ ਤਾਂ ਬੱਸ ਸੰਸਦ ਵਿੱਚ ਗੱਤੇ ਦੀਆਂ ਤਲਵਾਰਾਂ ਚਲਾ ਸਕਦੇ ਹਨ, ਕਦੇ ਕਾਂਗਰਸ ਦੀ ਪੂਛ ਵਿੱਚ ਕੰਘੀ ਕਰ ਸਕਦੇ ਹਨ ਅਤੇ ਕਦੇ ਤੀਜੇ ਮੋਰਚੇ ਦਾ ਘਸਿਆ ਰਿਕਾਰਡ ਵਜਾ ਸਕਦੇ ਹਨ।

ਸ਼ੇਰ ਦੀ ਖੱਲ ਪਾਈ ਇਹ ਨਕਲੀ ਖੱਬੇ ਪੱਖੀ ਗਿੱਦੜਾਂ ਦੀ ਜਮਾਤ ਵਿੱਚ ਭਾਕਪਾ ਅਤੇ ਮਾਕਪਾ ਇੱਕਲੇ ਨਹੀਂ ਹਨ। ਹੋਰ ਵੀ ਕਈ ਨਕਲੀ ਖੱਬੇ ਪੱਖੀ ਛੋਟੇ ਭਰਾ ਹਨ ਅਤੇ ਕਮਿਊਨਿਸਟ ਇਨਕਲਾਬੀ ਜਥੇਬੰਦੀਆਂ ਦੇ ਵਿੱਚੋਂ ਨਿਕਲ ਕੇ ਭਾਕਪਾ (ਮਾ-ਲੇ) ਲਿਬਰੇਸ਼ਨ ਨੂੰ ਵੀ ਇਸ ਜਮਾਤ ਵਿੱਚ ਸ਼ਾਮਿਲ ਹੋਏ ਪੱਚੀ ਸਾਲਾਂ ਤੋਂ ਵੀ ਕੁਝ ਜਿਆਦਾ ਸਮਾਂ ਬੀਤ ਚੁੱਕਿਆ ਹੈ।

1967 ਵਿੱਚ ਨਕਸਲਬਾੜੀ ਕਿਸਾਨ ਉਭਾਰ ਨੇ ਮਾਕਪਾ ਦੇ ਅੰਦਰ ਮੌਜੂਦ ਇਨਕਲਾਬੀ ਸਫਾਂ ਵਿੱਚ ਜਬਰਦਸਤ ਉਮੀਦ ਦਾ ਸੰਚਾਰ ਕੀਤਾ ਸੀ। ਸੋਧਵਾਦ ਨਾਲ਼ ਨਿਰਣਾਇਕ ਤੋੜ ਵਿਛੋੜੇ ਦੇ ਬਾਅਦ ਇੱਕ ਸ਼ਾਨਦਾਰ ਨਵੀਂ ਸ਼ੁਰੂਆਤ ਹੋਈ ਹੀ ਸੀ ਕਿ ਉਸ ਨੂੰ "ਖੱਬੇ ਪੱਖੀ" ਮਾਅਰਕੇਬਾਜੀ ਦੇ ਰਾਹ ਨੇ ਜਕੜ ਲਿਆ। ਭਾਕਪਾ (ਮਾ-ਲੇ) ਇਸੇ ਭਟਕਾਅ ਦੇ ਰਸਤੇ ਤੇ ਅੱਗੇ ਵਧੀ ਅਤੇ ਟੁਕੜੇ-ਟੁਕੜੇ ਖਿੰਡਾਅ ਦੀ ਤਰਾਸਦੀ ਦਾ ਸ਼ਿਕਾਰ ਹੋਈ। ਕੁਝ ਇਨਕਲਾਬੀ ਜਥੇਬੰਦੀਆਂ ਨੇ ਇਨਕਲਾਬੀ ਜਨਤਕ ਲੀਹ ਦੀ ਪੋਜੀਸ਼ਨ ਤੇ ਖੜੇ ਹੋ ਕੇ "ਖੱਬੇ ਪੱਖੀ" ਮਾਅਰਕੇਬਾਜੀ ਦਾ ਵਿਰੋਧ ਕੀਤਾ ਸੀ, ਉਹ ਵੀ ਭਾਰਤੀ ਸਮਾਜ ਦੇ ਖਾਸੇ ਅਤੇ ਇਨਕਲਾਬ ਦੇ ਪੜਾਅ ਬਾਰੇ ਵਿੱਚ ਆਪਣੀ ਗਲਤ ਸਮਝ ਕਾਰਨ ਲੋਕਾਂ ਦੀਆਂ ਵੱਖ ਵੱਖ ਜਮਾਤਾਂ ਦੀ ਸਹੀ ਇਨਕਲਾਬੀ ਲਾਮਬੰਦੀ ਕਰ ਸਕਣ ਅਤੇ ਜਮਾਤੀ ਘੋਲ਼ ਨੂੰ ਅੱਗੇ ਵਧਾ ਸਕਣ ਵਿੱਚ ਅਸਫਲ ਰਹੇ। ਸਿੱਟੇ ਵਜੋਂ ਖੜੋਤ ਦਾ ਸ਼ਿਕਾਰ ਹੋ ਕੇ ਸਮੇਂ ਦੇ ਨਾਲ ਉਹ ਵੀ ਖਿੰਡਾਅ ਅਤੇ ਸੋਧਵਾਦੀ ਥਿੜਕਣ ਦਾ ਸ਼ਿਕਾਰ ਹੋ ਗਏ। ਭਾਕਪਾ (ਮਾ-ਲੇ) (ਲਿਬਰੇਸ਼ਨ) ਪੱਚੀ ਸਾਲ ਪਹਿਲਾਂ ਤੱਕ "ਖੱਬੇ ਪੱਖੀ" ਮਾਅਰਕੇਬਾਜੀ ਲੀਹ ਦੀ ਸ਼ਿਕਾਰ ਸੀ। ਪਰ ਉਸਦੇ ਪਿਟ ਜਾਣ ਤੋਂ ਬਾਅਦ ਹੌਲੀ-ਹੌਲੀ ਰੀਂਗਦੇ-ਰੀਂਗਦੇ ਅੱਜ ਸੱਜੇ ਪੱਖੀ ਭਟਕਾਅ ਦੇ ਦੂਜੇ ਸਿਰੇ ਤੱਕ ਜਾ ਪਹੁੰਚੀ ਹੈ ਅਤੇ ਅੱਜ ਸ਼ੁੱਧ ਸੰਸਦਵਾਦ ਦੀ ਵੰਨਗੀ ਪੇਸ਼ ਕਰ ਰਹੀ ਹੈ।

ਭਾਕਪਾ (ਮਾਓਵਾਦੀ) ਅੱਜ "ਖੱਬੇ ਪੱਖੀ" ਮਾਅਰਕੇਬਾਜ਼ੀ ਦੇ ਭਟਕਾਅ ਦੀ ਨੁਮਾਇੰਦਗੀ ਕਰ ਰਹੀ ਹੈ ਅਤੇ ਮਾਰਕਸਵਾਦ-ਲੈਨਿਨਵਾਦ ਦੇ ਇਨਕਲਾਬੀ ਤੱਤ ਨੂੰ

ਬਦਨਾਮ ਕਰ ਰਹੀ ਹੈ। ਹੋਰ ਕਈ ਸਾਰੀਆਂ ਕਮਿਊਨਿਸਟ ਇਨਕਲਾਬੀ ਜਥੇਬੰਦੀਆਂ ਹਨ ਜੋ ਅਲੱਗ-ਅਲੱਗ ਹਿੱਸਿਆਂ ਵਿੱਚ ਸੋਧਵਾਦੀ ਭਟਕਾਵਾਂ-ਥਿੜਕਣਾਂ ਦੀਆਂ ਸ਼ਿਕਾਰ ਹਨ ਅਤੇ ਭਾਰਤੀ ਸਮਾਜ ਦੇ ਸਰਮਾਏਦਾਰਾ ਖਾਸੇ ਦੀ ਅਸਲੀਅਤ ਨੂੰ ਸਮਝਣ ਦੀ ਬਜਾਏ ਅੱਜ ਵੀ ਨਵ-ਜਮਹੂਰੀ ਇਨਕਲਾਬ ਦੇ ਚਰਖੇ ਉਪਰ "ਮਾਰਕਸਵਾਦੀ" ਨਰੋਦਵਾਦ ਦਾ ਸੂਤ ਕੱਤੀ ਜਾ ਰਹੀਆਂ ਹਨ। ਕਮਿਊਨਿਸਟ ਇਨਕਲਾਬੀ ਖੇਮਾ ਅੱਜ ਲੰਬੀ ਖੜੋਤ ਦਾ ਸ਼ਿਕਾਰ ਹੋਕੇ ਟੁੱਟਣ ਖਿੰਡਣ ਦੀ ਮੰਜਿਲ ਤੱਕ ਜਾ ਪਹੁੰਚਿਆ ਹੈ। ਭਾਵੇਂ ਅੱਜ ਵੀ ਕਮਿਊਨਿਸਟ ਇਨਕਲਾਬੀ ਤੱਤਾਂ ਦੀ ਸਭ ਤੋਂ ਵੱਡੀ ਗਿਣਤੀ ਇਸੇ ਧਾਰਾ ਦੀਆਂ ਜਥੇਬੰਦੀਆਂ ਵਿੱਚ ਮੌਜੂਦ ਹੈ, ਪਰ ਇਹਨਾਂ ਜਥੇਬੰਦੀਆਂ ਨੂੰ ਇੱਕ ਜੁੱਟ ਕਰਕੇ ਅੱਜ ਇੱਕ ਸਰਵ-ਭਾਰਤੀ ਪਾਰਟੀ ਦਾ ਮੁੜਗਠਨ ਇੱਕ ਅਸੰਭਵ ਕੰਮ ਹੋ ਚੁੱਕਿਆ ਹੈ। ਹੁਣ ਨਵੇਂ ਸਿਰੇ ਤੋਂ ਮਾਰਸਕਵਾਦ-ਲੈਨਿਨਵਾਦ ਦੀ ਵਿਧੀਪੂਰਵਕ ਅਤੇ ਡੂੰਘੀ ਸਮਝ ਅਤੇ ਭਾਰਤੀ ਇਨਕਲਾਬ ਦੇ ਪ੍ਰੋਗਰਾਮ ਦੀ ਸਹੀ ਸਮਝ ਦੇ ਅਧਾਰ ਤੇ ਇੱਕ ਇਨਕਲਾਬੀ ਪਾਰਟੀ ਦੀ ਨਵੇਂ ਸਿਰੇ ਤੋਂ ਉਸਾਰੀ ਕਰਕੇ ਹੀ ਭਾਰਤ ਵਿੱਚ ਪ੍ਰੋਲੇਤਾਰੀ ਇਨਕਲਾਬ ਨੂੰ ਅੰਜਾਮ ਦਿੱਤਾ ਜਾ ਸਕਦਾ ਹੈ।

ਇਸ ਲਈ ਸਾਨੂੰ ਇਨਕਲਾਬੀ ਸਫਾਂ ਵਿੱਚ ਨਵੀਂ ਭਰਤੀ ਕਰਨੀ ਹੋਵੇਗੀ, ਉਹਨਾਂ ਦੀ ਇਨਕਲਾਬੀ ਸਿੱਖਿਆ ਅਤੇ ਅਮਲੀ ਸਿਖਲਾਈ ਦੇ ਕੰਮ ਨੂੰ ਲਗਨ ਅਤੇ ਮਿਹਨਤ ਨਾਲ਼ ਪੂਰਾ ਕਰਨਾ ਹੋਵੇਗਾ। ਕਮਿਊਨਿਸਟ ਇਨਕਲਾਬੀ ਕਾਰਕੁੰਨਾਂ ਨੂੰ ਸੋਧਵਾਦੀ ਅਤੇ ਮਾਅਰਕੇਬਾਜ਼ੀ ਲੱਕੜ ਸਿਰਿਆਂ ਦੀ ਪੂਛ ਬਣੇ ਰਹਿਣ ਤੋਂ ਅਜ਼ਾਦ ਹੋਣ ਦਾ ਸੱਦਾ ਦੇਣਾ ਹੋਵੇਗਾ ਅਤੇ ਇਸਦੇ ਲਈ ਉਨ੍ਹਾਂ ਦੇ ਸਾਹਮਣੇ ਇਨਕਲਾਬੀ ਜਨਤਕ ਲੀਹ ਦੀ ਅਸਲੀ ਮਿਸਾਲ ਪੇਸ਼ ਕਰਨੀ ਹੋਵੇਗੀ। ਪਰ ਇਸ ਕੰਮ ਨੂੰ ਸਾਰਥਕ ਢੰਗ ਨਾਲ਼ ਉਦੋਂ ਹੀ ਅੰਜਾਮ ਦਿੱਤਾ ਜਾ ਸਕਦਾ ਹੈ ਜਦੋਂ ਕਮਿਊਨਿਸਟ ਲਹਿਰ ਦੇ ਇਤਿਹਾਸ ਤੋਂ ਸਬਕ ਲੈ ਕੇ ਅਸੀਂ ਆਪਣੀ ਵਿਚਾਰਧਾਰਕ ਕਮਜ਼ੋਰੀ ਨੂੰ ਦੂਰ ਕਰ ਸਕੀਏ ਅਤੇ ਬਾਲਸ਼ਵਿਕ ਸਾਂਚੇ ਵਿੱਚ ਤਪੀ-ਢਲੀ ਪਾਰਟੀ ਦਾ ਢਾਂਚਾ ਖੜਾ ਕਰ ਸਕੀਏ। ਸੋਧਵਾਦੀ ਗੱਦਾਰਾਂ ਵਿਰੁੱਧ ਲਗਾਤਾਰ ਸਮਝੌਤਾ ਰਹਿਤ ਘੋਲ਼ ਬਿਨਾਂ ਅਤੇ ਮਜ਼ਦੂਰ ਜਮਾਤ ਵਿੱਚ ਇਹਨਾਂ ਦੀ ਪਛਾਣ ਇਕਦਮ ਸਾਫ ਕੀਤੇ ਬਿਨਾਂ ਅਸੀ ਇਸ ਮਕਸਦ ਵਿੱਚ ਕਦੇ ਵੀ ਸਫਲ ਨਹੀਂ ਹੋ ਸਕਦੇ। ਬੇਸ਼ੱਕ ਸਾਨੂੰ ਖੱਬੇਪੱਖੀ ਮਾਅਰਕੇਬਾਜ ਭਟਕਾਅ ਦੇ ਵਿਰੁੱਧ ਵੀ ਲਗਾਤਾਰ ਘੋਲ਼ ਕਰਨਾ ਹੋਵੇਗਾ। ਪਰ ਅੱਜ ਵੀ ਸਾਡੀ ਮੁੱਖ ਲੜਾਈ ਸੋਧਵਾਦ ਨਾਲ਼ ਹੀ ਹੈ।

●

